੩੧ਵਾਂ ਸਾਲ

# ਵਰਿਆਮ

ਅਪ੍ਰੈਲ, ੨੦੦੬



ਸਤਿਗੁਰੂ ਜਗਜੀਤ ਸਿੰਘ ਜੀ ਦਾ ਸ੍ਰੀ ਭੈਣੀ ਸਾਹਿਬ ਵਿਚ ਸੁਆਗਤ



ਉਸਤਾਦ ਅਮਜਦ ਅਲੀ ਖਾਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਏ



ਸਤਿਗੁਰੂ ਜਗਜੀਤ ਸਿੰਘ ਸ਼ਾਂਤ ਪ੍ਰਸੰਨ ਮੁਦਰਾ ਵਿਚ

# ਵਰਿਆਮ

ਅਪ੍ਰੈਲ -੨੦੦੬

ਜਿਲਦ-੩੧

ਅੰਕ- ੬

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
ਸਾਹਮਣੇ ਸੈਂਟਰਲ ਟਾਊਨ
ਜਲੰਧਰ- ੧੪੪੦੦੧

Office Address :
Monthly WARIAM
Ladowali Road.
Opp. Central Town,
Jalandhar-144001

ਫੋਨ-੦੧੮੧- ੨੨੨੨੫੪੩ Ph. :0181-2222543 (O)
ਘਰ : ੦੧੮੧-੨੪੫੬੨੮੯ 0181-2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਹਵਾਈ ਡਾਕ ਰਾਹੀਂ (ਇਕ ਸਾਲ ਵਾਸਤੇ)
ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਂਡੀਟਰਜ਼. ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



### ਪ੍ਰੇਮ

ਸਾਚ ਕਹੂੰ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭ ਪਾਇਓ।

—ਗੁਰੂ ਗੋਬਿੰਦ ਸਿੰਘ

ਪ੍ਰੇਮ ਪ੍ਰੇਮ ਸਭ ਕੋ ਕਹਹਿ ਪ੍ਰੇਮ ਨਾ ਚੀਨਹਿ ਕੋਇ
ਆਠ ਪਹਿਰ ਭੀਨਾ ਰਹੇ ਪ੍ਰੇਮ ਕਹਾਵੈ ਸੋਇ।
ਆਇਆ ਪ੍ਰੇਮ ਕਹਾ ਗਇਆ ਦੇਖਾ ਥਾ ਸਭ ਕੋਇ
ਛਿਨ ਰੋਵੈ ਛਿਨ ਮਹਿ ਹੰਸੇ ਤੌ ਪ੍ਰੇਮ ਨਾ ਹੋਇ।

—ਕਬੀਰ

ਕਹਿਤ ਕਮਾਲ-ਪ੍ਰੇਮ ਕੇ ਮਾਰਗ
ਸੀਸ ਦੀਆਂ ਫਿਰ ਰੋਣਾ ਕਿਆ

— ਕਮਾਲ

# ਇਹ ਅੰਕ

ਸਮਾਂ ਨਿਰੰਤਰ ਆਪਣੀ ਚਾਲ ਚਲਦਾ ਰਹਿੰਦਾ ਹੈ। ਸਮੇਂ ਨੂੰ ਮਾਪਣ ਲਈ ਜਾਂ ਦੱਸਣ ਵਾਸਤੇ ਸਾਲ, ਮਹੀਨੇ, ਦਿਨ-ਰਾਤ, ਪਹਿਰ, ਘੰਟੇ, ਮਿੰਟ, ਸਕਿੰਟ ਪਲ, ਮਨੁੱਖ ਨੇ ਘੜੇ ਹਨ। ਕਬੀਰ ਸਾਹਿਬ ਤਾਂ ਉਮਰ ਦੇ ਬੀਤਨ ਵਾਸਤੇ ਅਖੀਆਂ ਝਮਕਣ ਜਿਨਾਂ ਸਮਾਂ ਵੀ ਇਕ ਇਕਾਈ ਵਜੋਂ ਵਰਤਦੇ ਹਨ ਕਿ ਅਖੀਆਂ ਝਪਕਦਿਆਂ ਉਮਰ ਲੰਘ ਜਾਂਦੀ ਹੈ।

ਅਸੀਂ ਪਿਛੇ ਮੁੜ ਕੇ ਵੇਖਣ ਦਾ ਜਤਨ ਕਰੀਏ ਤਾਂ ਅਨੇਕਾਂ ਬਸੰਤਾਂ, ਅਨੇਕਾਂ, ਰੁੱਤਾਂ, ਸਾਲ ਬੀਤ ਗਏ ਹਨ। ਅਨੇਕਾਂ ਸੁੱਖ ਦੁੱਖ ਵਿਛੋੜੇ ਅਤੇ ਇਹ ਸਿਲਸਲਾ ਲਗਾਤਾਰ ਜਾਰੀ ਹੈ। ਦਿਵਾਲੀ, ਵਸਾਖੀ, ਹੋਲੀ ਆਦਿ ਜਿਹੇ ਤਿਓਹਾਰ ਦਬਾ-ਦਬਾ ਆ ਜਾ ਰਹੇ ਹਨ। ਅਸੀਂ ਹੋਲੀਆਂ ਹੋਲਾ ਮਨਾ ਕੇ ਹਟੇ ਹਾਂ ਅਤੇ ਵੈਸਾਖੀ ਦਾ ਤਿਉਹਾਰ ਮੁਖ ਮੱਲੋਂ ਵਜੋਂ ਆ ਰਿਹਾ ਹੈ। ਵੈਸਾਖੀ ਖੁਸ਼ੀਆਂ ਖੇੜਿਆਂ ਅਤੇ ਕਿਰਸਾਨੀ ਉਪਜ ਨਾਲ ਜੁੜਿਆ ਤਿਉਹਾਰ ਹੈ—

ਸਾਹਿਤਕਾਰਾਂ ਦੇ ਗੁਰੂ ਸਾਹਿਤਕਾਰ ਬਾਬਾ ਨਾਨਕ ਨੇ ਬਾਰਾਮਾਹ ਤੁਖਾਰੀ ਵਿਚ ਬਾਰਾਂ ਮਹੀਨਿਆਂ ਬਾਰੇ ਬਿਆਨ ਕੀਤਾ ਹੈ। ਇਹਨਾਂ ਸੁੰਦਰ ਸੋਹਣੇ ਮਹੀਨਿਆਂ ਵਿਚ ਜੇ ਪਿਰ ਘਰ ਨਹੀਂ ਤਾਂ ਸੁਖ ਨਹੀਂ "ਪ੍ਰਿਰ ਘਰਿ ਨਹੀਂ ਆਵੈ, ਧਨ ਕਿਉ ਸੁਖੁ ਪਾਵੈ" "ਘਰਿ ਆਉ ਪਿਆਰੇ ਦੁਤਰ ਤਾਰੇ, ਤੁਧੁ ਬਿਨੁ ਅਢ ਨ ਮੋਲੋ"......

ਅਸੀਂ ਹੋਲੀ ਵਿਸਾਖੀ ਦੇ ਸਮੇਂ ਚੋਂ ਲੰਘ ਰਹੇ ਹਾਂ। ਨਾਮਧਾਰੀ ਸਮਾਜ ਵੀ ਬਾਕੀ ਸੰਸਾਰ ਵਾਂਗ ਹੋਲਾ ਮਨਾ ਕੇ ਹਟਿਆ ਹੈ। ਪਰ ਇਸ ਸਮਾਜ ਦਾ ਬਾਕੀ ਭਾਈਚਾਰੇ ਨਾਲੋਂ ਵੱਖਰਾ ਹਾਲ ਹੈ। ਗੁਰੂ-ਸਿੱਖ ਜਾਂ ਧਨ ਪਿਰ ਰਿਸ਼ਤਿਆਂ ਨੂੰ ਇਹ ਅਮਲ ਵਿਚ ਹੰਡਾਉਂਦੇ ਹਨ। ਇਸੇ ਕਰ ਕੇ ਅਸੀਂ ਨਾਮਧਾਰੀ ਜਗਤ ਦੀ ਇਕ ਫਿਕਰਮੰਦੀ ਦਾ ਜ਼ਿਕਰ ਪਿਛਲੇ ਅੰਕ ਵਿਚ ਕੀਤਾ ਸੀ। ਇਸ ਹੋਲੇ ਮਹੱਲੇ ਸਮਾਗਮ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਹਤ ਬਾਰੇ ਫਿਕਰਮੰਦੀ ਦਾ ਅੰਦੇਸ਼ਾ ਭਾਰੀ ਸੀ... ਪਰ ਇਹ ਵੀ ਇਕ ਹਕੀਕਤ ਹੈ ਕਿ ਹੋਲਾ ਮਹੱਲਾ ੨੦੦੬ ਸ੍ਰੀ ਭੈਣੀ ਸਾਹਿਬ ਵਿਚ ਬਹੁਤ ਉਤਸ਼ਾਹ ਅਤੇ ਖੁਸ਼ੀਆਂ ਤੱਸਲੀਆਂ ਭਰੇ ਮਹੌਲ ਵਿਚ ਹੋਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਹਤ ਬਾਰੇ ਫਿਕਰਮੰਦੀ ਦਾ ਜੁਆਬ ਸੀ ਉਹਨਾਂ ਵੱਲੋਂ ਦੋਵੇਂ ਵਕਤ ਘੰਟਿਆਂ ਬੱਧੀ ਦੀਵਾਨ ਵਿਚ ਦਰਸ਼ਨ ਦੇਣੇ, ਲਗਾਤਾਰ ਮਾਲਾ ਉਤੇ ਚਲਦੀਆਂ ਉਂਗਲੀਆਂ ਅਤੇ ਕੀਰਤਨ ਵਿਚ ਸ਼ਬਦ ਪੜ੍ਹਣੇ। ਦੀਵਾਨ ਵਿਚ ਤਾਂ ਆਪ ਉਸ ਵੇਲੇ ਹੀ ਪੁੱਜ ਜਾਂਦੇ ਸਨ ਜਦੋਂ ਸਾਰੀਆਂ ਸੰਗਤਾਂ ਵੀ ਨਹੀਂ ਸੀ ਪੁਜੀਆਂ ਹੁੰਦੀਆਂ। ਗੁਰ ਸਿਖ, ਅਪਣੇ ਨੇਤਰਾਂ ਨਾਲ ਗੁਰੂ ਜੀ ਦੇ ਖੁਲ੍ਹੇ ਦਰਸ਼ਨ ਦੀਦਾਰੇ ਕਰ ਕੇ ਧੰਨ-ਧੰਨ ਹੋ ਰਹੇ ਸਨ। ਵਰਿਆਮ ਦਾ ਇਹ ਅੰਕ ਹੋਲੇ ਦੇ ਜਲਦੀ ਬਾਦ ਹੀ ਪ੍ਰਕਾਸ਼ਤ ਹੋ ਰਿਹਾ ਹੈ ਇਸ ਵਾਸਤੇ ਲਿਖਤੀ ਰੂਪ ਵਿਚ ਤਾਂ ਨਹੀਂ ਪਰ ਤਸਵੀਰਾਂ ਦੇ ਰੂਪ ਵਿਚ ਇਸ ਮਹਾਨ ਸਮਾਗਮ ਦੇ ਦਰਸ਼ਨ ਪਾਠਕ ਕਰ ਸਕਣਗੇ। ਬਹੁਤ ਪੂਰਾ ਤਾਂ ਸਤਿਗੁਰੂ ਆਪ ਹੈ ਅਸੀਂ ਪੂਰਾ ਦੱਸਣ ਦਸਾਉਣ ਦਾ ਦਾਅਵਾ ਕੀ ਕਰਨਾ ਹੈ ਅਸੀਂ ਤਾਂ ਖੁਦ ਵੀ ਨਾ ਸਾਰਾ ਸਮਾਗਮ ਦੇਖ ਸਕੇ ਅਤੇ ਨਾ ਨਿਤ ਨਵਾਂ ਬਦਲਦਾ, ਸਿਰਜਤ ਹੁੰਦਾ ਭੈਣੀ ਸਾਹਿਬ। ਸਚੀ ਗੱਲ ਤਾਂ ਇਹ ਹੈ ਕਿ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਅਤੇ ਫੋਟੋਗਰਾਫਰ ਸ. ਸੂਰਤ ਪਾਲ ਸਿੰਘ ਹੋਰਾਂ ਸਾਨੂੰ ਤਸਵੀਰਾਂ ਦੀਆਂ ਸੀ.ਡੀਆਂ ਦਿਤੀਆਂ ਅਤੇ ਉਸ ਵਿਚੋਂ ਤਸਵੀਰਾਂ ਦੇ ਦਰਸ਼ਨ ਕਰ ਕੇ ਖੁਦ ਹੈਰਾਨ ਹੋਏ ਕਿ ਏਡੇ ਵੱਡੇ ਵਿਆਪਕ ਪਾਸਾਰ ਨੂੰ ਅਸੀਂ ਅਪਣੀ ਅਖੀਂ ਨਾ ਵੇਖ ਸਕੇ। ਅਤੇ ਇਹ ਹੀ ਹਾਲ ਉਸ ਪਾਸਾਰ ਨੂੰ ਬਿਆਨ ਕਰਨ ਵਿਚ ਹੈ। ਵਕਤ ਸਿਰ ਪਰਚੇ ਨੂੰ ਡਾਕ ਵਿਚ ਪਾਉਣ ਦੀ ਕਾਹਲ ਅਤੇ ਆਹਰ ਨੂੰ ਸਿਰੇ ਚਾੜ੍ਹ ਸਕੇ ਹਾਂ ਤਾਂ ਅਜੇ ਤਾਂ ਏਨੀ ਗੱਲ ਹੀ ਹੈ।

ਇਸ ਅੰਕ ਵਿਚ ਹੋਲੇ ਦੇ ਆਰ ਪਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਪਾਠਕਾਂ ਦੀ ਜਗਿਆਸਾ ਨੂੰ ਕੁਝ ਤ੍ਰਿਪਤ ਕਰਣਗੇ। ਬਹੁਤ ਇਸ਼ਾਰੇ ਮਾਤਰ ਗੱਲਾਂ ਅਤੇ ਤਸਵੀਰਾਂ ਚੋਂ ਮਿਲਦਾ ਸੁਖਦ ਸੰਦੇਸ਼ ਸਾਡੀ ਤੁਹਾਡੀ ਪ੍ਰਾਪਤੀ ਹੈ।

—ਜਗਦੀਸ਼ ਸਿੰਘ, ਵਰਿਆਮ

# ਧਰਤੀ ਮਾਏ ਸਾਂਭ ਕੇ ਰੱਖੀਂ

—ਗੁਰਭਜਨ ਗਿੱਲ

*ਰਾਏ ਅਜ਼ੀਜ਼ ਉੱਲਾਂ ਖ਼ਾਨ ਦੇ ਨਾਂ*

ਧਰਤੀ ਮਾਏ ਸਾਂਭ ਕੇ ਰੱਖੀਂ,
ਇਹ ਜੋ ਅੱਖਰ ਪੰਜ ਸੱਤ ਮੇਰੇ।
ਮੈਂ ਤਾਂ ਚਲਿਆ ਦੂਰ ਦੇਸ਼ ਤੋਂ
ਸਾਰਾ ਬਾਗ ਹਵਾਲੇ ਤੇਰੇ।

ਤੇਰੀ ਕੁੱਖ ਦਾ ਜੰਮਿਆ ਜਾਇਆ,
ਅੱਜ ਅਚਾਨਕ ਤੁਰ ਚੱਲਿਆ ਹਾਂ।
ਤੂੰ ਹੀ ਮਨੂ ਵੱਡਿਆਂ ਕੀਤਾ,
ਤੇਰੇ ਹੁੰਦਿਆਂ ਭੁਰ ਚੱਲਿਆ ਹਾਂ।
ਮੀਂਹ ਵਾਂਗੂੰ ਘਟਨਾਵਾਂ ਝੰਬਿਆ,
ਟਿੱਕੀ ਵਾਂਗੂੰ ਖੁਰ ਚੱਲਿਆ ਹਾਂ।
ਅਗਲਾ ਸਫ਼ਰ ਖ਼ਬਰ ਨਹੀਂ ਮੈਨੂੰ,
ਕਿੱਥੇ ਜਾ ਕੇ ਲੱਗਣੇ ਡੇਰੇ।
ਧਰਤੀ ਵਾਲਿਓ, ਸਾਂਭ ਕੇ ਰੱਖਿਓ!
ਇਹ ਜੋ ਅੱਖਰ ਪੰਜ ਸੱਤ ਮੇਰੇ।

ਖੰਭ ਕੁਤਰ ਕੇ ਹੁਕਮ ਸੁਣਾਇਆ,
ਚੱਲ ਪੰਛੀਆ ਮਾਰ ਉਡਾਰੀ।
ਪੈਰਾਂ ਵਿਚ ਉਲਝੀਆਂ ਡੋਰਾਂ,
ਬਣੀ ਮੁਸੀਬਤ ਸਿਰ ਤੇ ਭਾਰੀ।
ਕਿਰਚਾਂ ਵਰਗੇ ਬੋਦੇ ਹੋਏ,
ਸਾਂਝਾਂ ਦੇ ਮੁੱਢ ਫਿਰ ਗਈ ਆਰੀ।
ਆਲ੍ਹਣਿਆਂ ਨੂੰ ਤੋੜ ਤਾੜ ਕੇ,
ਬੈਠ ਅਲੂੰਏਂ ਕਾਗਾਂ ਘੇਰੇ।
ਵਤਨਾਂ ਵਾਲਿਓ! ਸਾਂਭ ਕੇ ਰੱਖਿਓ,
ਇਹ ਜੋ ਅੱਖਰ ਪੰਜ ਸੱਤ ਮੇਰੇ।

ਨਾ ਪੜ੍ਹਿਆ ਨਾ ਸੁਣਿਆ ਕਿਧਰੇ,
ਜੋ ਇਤਿਹਾਸ ਅਸਾਂ ਸੰਗ ਕੀਤਾ।
ਦਰਿਆਵਾਂ ਨੂੰ ਲੀਰਾਂ ਕਰਕੇ,
ਕਿਹੜੇ ਯੁਗ ਦਾ ਬਦਲਾ ਲੀਤਾ।

ਧਰਮ ਕਰਮ ਨੂੰ ਪਿੱਛੇ ਛੱਡ ਕੇ,
ਸਾਡਾ ਖ਼ੂਨ ਪਿਆਲੀਂ ਪੀਤਾ।
ਲੀਕਾਂ ਵਾਲੇ ਆਖ ਰਹੇ ਨੇ,
ਤੁਸੀਂ ਨਹੀਂ ਕੁਝ ਲੱਗਦੇ ਮੇਰੇ।
ਬਿਰਛ ਬਰੂਟਿਓ ਸਾਂਭ ਕੇ ਰੱਖਿਓ,
ਇਹ ਜੋ ਅੱਖਰ ਪੰਜ ਸੱਤ ਮੇਰੇ।

ਕਾਹਦਾ ਮਾਏ ਮਾਣ ਕਿ ਤੇਰੀ,
ਬੁੱਕਲ ਦੇ ਵਿਚ ਰਹਿ ਨਹੀਂ ਸਕਦਾ।
ਪਲਕੀਂ ਅੱਖਰ ਮਣ ਮਣ ਭਾਰੇ,
ਦਰਦ ਕਹਾਣੀ ਕਹਿ ਨਹੀਂ ਸਕਦਾ।
ਜਿਸ ਮੰਜੇ ਨੂੰ ਹੱਥੀਂ ਉਣਿਆ,
ਉਸਦੀ ਬਾਹੀ ਬਹਿ ਨਹੀਂ ਸਕਦਾ।
ਅੱਜ ਤੋਂ ਬਾਅਦ ਨਾ ਏਥੇ ਬਹਿ ਕੇ,
ਤੱਕਣੇ ਰਾਤ ਦਿਵਸ ਦੇ ਫੇਰੇ।
ਮੇਰੀ ਸਾਂਭ ਅਮਾਨਤ ਰੱਖਿਓ!,
ਇਹ ਜੋ ਅੱਖਰ ਪੰਜ ਸਤ ਮੇਰੇ।

ਅੰਤਿਮ ਇਸ ਗਲਵੱਕੜੀ ਦਾ ਨਿੱਘ,
ਰੱਬ ਵੀ ਮੈਥੋਂ ਖੋਹ ਨਹੀਂ ਸਕਦਾ।
ਰਾਤੋ ਰਾਤ ਬਦਲ ਜਾਂ ਅੱਖੀਆਂ,
ਏਨਾ ਕਾਫ਼ਰ ਹੋ ਨਹੀਂ ਸਕਦਾ।
ਆ ਓ ਵੀਰਾ! ਰਲ ਕੇ ਰੋਈਏ,
ਭਾਰ ਮੈਂ, 'ਕੱਲਾ ਢੋਹ ਨਹੀਂ ਸਕਦਾ।
ਤਖ਼ਤਾਂ ਵਾਲੇ ਤਖ਼ਤ ਸੰਭਾਲਣ,
ਆ ਜਾ ਤੂੰ ਗਲ ਲੱਗ ਜਾ ਮੇਰੇ।
ਮੈਂ ਤਾਂ ਚੱਲਿਆ ਦੂਰ ਦੇਸ਼ ਤੋਂ,
ਸਾਰਾ ਬਾਗ਼ ਹਵਾਲੇ ਤੇਰੇ।

113 – ਐੱਫ,
ਸ਼ਹੀਦ ਭਗਤ ਸਿੰਘ ਨਗਰ,
ਲੁਧਿਆਣਾ

# ਅੱਠ ਕਵਿਤਾਵਾਂ

*—ਗੁਰਭਜਨ ਗਿੱਲ*

## ਜਿਥੇ ਕਵਿਤਾ ਜੀਵੇ

ਆਮ ਸਧਾਰਣ ਬੰਦੇ ਅੰਦਰ ਕਵਿਤਾ ਜੀਵੇ
ਫੁੱਲ ਪੱਤੀਆਂ ਖੁਸ਼ਬੋਈਆਂ ਵਾਂਗੂੰ
ਦੂਰ ਦੇਸ਼, ਪ੍ਰਦੇਸ਼ ਦੇ ਮਿੱਠੇ ਸੁਫ਼ਨੇ ਵਾਂਗੂੰ
ਧੜਕਣ ਧੜਕੇ, ਸਾਹ ਲੈਂਦੀ ਹੈ
ਸੱਜਰਾ ਖ਼ੂਨ ਜਿਗਰ ਦਾ ਪੀਵੇ।

ਜਦੋਂ ਕਿਤਾਬਾਂ ਗਿਆਨ ਫਲਸਫੇ
ਇਹੋ ਜਿਹਾ ਦੁਨਿਆਵੀ ਨਿਕਸੁਕ
ਆਮ ਸਧਾਰਣ ਬੰਦੇ ਅੰਦਰ ਰਲ ਜਾਂਦਾ ਹੈ
ਉਸ ਵਿਚੋਂ ਕਵਿਤਾ ਮਰ ਜਾਵੇ।

## ਪੁੰਗਾਰਾ

ਮਨ ਦੇ ਬਾਗ 'ਚ ਕੌਣ ਗੁਆਚਾ
ਪੱਤਝੜ ਰੁੱਤੇ।
ਵੇਖ ਪੁੰਗਾਰਾ,
ਚੰਬਾ ਖਿੜਿਆ ਟਾਹਣੀਆਂ ਉੱਤੇ

## ਬੱਦਲਾਂ ਦੀ ਛਾਂ

ਨਾ ਵੇ ਅੜਿਆ ਨਾ
ਤੂੰ ਛੱਡ ਮੇਰੀ ਬਾਂਹ
ਦੱਸ ਕੀਹਨੇ ਫੜੀ ਅੱਜ ਤੱਕ
ਬੱਦਲਾਂ ਦੀ ਛਾਂ।

## ਮਾਂ ਦੀ ਬੁੱਕਲ

ਨਾ ਧਰਤੀ ਨਾ ਅੰਬਰ
ਇਹ ਕੋਈ ਹੋਰ ਹੀ ਥਾਂ ਹੈ
ਬੁੱਕਲ ਦੇ ਵਿਚ ਲੈ ਕੇ ਬੈਠੀ
ਮੇਰੀ ਮਾਂ ਹੈ।
ਨਾ ਪੁੱਤਰਾ ਨਾ ਹੋ
ਨੇਰ੍ਹੇ ਵਿਚੋਂ ਫੁੱਟ ਪਊ ਆਪੇ
ਕੱਲ ਸੂਰਜ ਦੀ ਲੋਅ

## ਸੂਰਜ ਮੈਨੂੰ ਕੀ ਆਖੇਗਾ ?

ਜਿਸ ਨੂੰ ਅੱਜ ਤੱਕ ਮਾਂ ਕਹਿੰਦਾ ਸਾਂ
ਧਰਤੀ ਨਾਲ ਨਿਭਾ ਨਹੀਂ ਸਕਿਆ।
ਇਸ ਵਣਤ੍ਰਿਣ ਤੇ ਖੁਸ਼ਬੋਈ ਨੂੰ
ਲਾਲਚ ਵੱਸ ਬਚਾ ਨਹੀਂ ਸਕਿਆ।
ਜਿਸ ਪਿੰਡ ਮੈਨੂੰ ਗੋਦ ਖਿਡਾਇਆ।
ਉਥੇ ਮੁੜਕੇ ਜਾ ਨਹੀਂ ਸਕਿਆ।
ਧਰਮੀ ਬਾਬਲ ਸੂਰਜ ਮੈਨੂੰ ਕੀ ਆਖੇਗਾ ?

## ਸਾਡੀ ਧੀ

ਬਾਪੂ ਜੀ ਦੀ ਪੋਤੀ
ਘੜ ਜਿੱਡਾ ਮੋਤੀ
ਹੰਝੂਆਂ ਦੇ ਨਾਲ ਜਦੋਂ ਭਰਦੀ ਏ ਅੱਖਾਂ
ਅੱਖਾਂ ਅੱਗੋਂ ਲੰਘਦੀਆਂ ਇਹੋ ਜਹੀਆਂ ਲੱਖਾਂ
ਕਿਥੇ ਸੀ ਇਹ ਜੰਮੀ
ਤੇ ਕਿਥੇ ਤੁਰ ਚੱਲੀ ?
ਮੇਰੀ ਮਾਂ ਦੇ ਚਰਖੇ 'ਤੇ
ਕੱਤੀ ਹੋਈ ਛੱਲੀ
ਨਾ ਨੀ ਧੀਏ ਰੋ
ਕੌਣ ਭਲਾ ਦੱਸ ਵੰਡ ਸਕਦਾ ਏ
ਅੱਗ, ਸੂਰਜ ਤੇ ਲੋਅ।

## ਸੱਜਰੀ ਲੋਅ

ਜੇ ਸੂਰਜ ਤੇ ਧਰਤੀ ਦੋਵੇਂ
ਵਰ੍ਹਿਆਂ ਤੋਂ ਨਹੀਂ ਕੱਠੇ ਹੋਏ
ਦੱਸ ਨੀ ਮੇਰੀਏ ਮਹਿੰਗੀਏ ਜਾਨੇ
ਤੇਰੀ ਮੇਰੀ ਅੱਖ ਕਿਉਂ ਰੋਵੇ
ਸ਼ੁਕਰ ਖ਼ੁਦਾ ਦਾ ਤੁਰਦੇ ਆਪਾਂ
ਇਕ ਦੂਜੇ ਦੀ ਸੱਜਰੀ ਲੋਏ

## ਛੱਡ ਗਈ ਮੈਨੂੰ ਛਾਂ

ਧੁੱਪ ਵਿਚ ਖੜ੍ਹਾ ਮੈਂ ਕਲਮ ਕੱਲਾ
ਛੱਡ ਗਈ ਮੈਨੂੰ ਛਾਂ
ਜਿਵੇਂ ਅਲੂੰਏਂ ਬਾਲ ਦੀ ਮਰ ਜਾਏ
ਫੁੱਲ ਵਰੇਸੇ ਮਾਂ
ਕਿਸ ਧਰਤੀ ਨੂੰ ਆਪਣੀ ਆਖਾਂ
ਲੱਭਾਂ ਆਪਣੀ ਥਾਂ।

# ਸੂਰਜ, ਪਰਿਵਾਰ ਅਤੇ ਫ਼ੁੱਲਾਂ ਦਾ ਆਸ਼ਿਕ ਸੀ : 'ਸਿਗਮੰਡ ਫ਼ਰਾਇਡ'

*—ਮਹਿਮਾ ਸਿੰਘ ਹਲਵਾਰਵੀ*

ਫ਼ਰਾਇਡ ਆਸਟਰੀਆ ਦਾ ਉਹ ਬੁੱਧੀਜੀਵੀ ਅਤੇ ਮਨੋਵਿਗਿਆਨੀ ਹੋਇਆ ਹੈ ਜਿਸ ਨੇ ਇਨਸਾਨਾਂ ਵਿਚ 'ਇਡੀਪਸ ਗ੍ਰੰਥੀ' ਜਾਣੀ ਇਡੀਪਸ-ਕਾਂਪਲੇਕਸ ਅਤੇ ਇਲੈਕਟਰਾ-ਕਾਂਪਲੈਕਸ ਦੀ ਖੋਜ ਕੀਤੀ ਜਿਨ੍ਹਾਂ ਅਨੁਸਾਰ ਬੇਟਾ ਮਾਂ ਵੱਲ ਆਕਰਸ਼ਤ ਹੁੰਦਾ ਹੈ ਅਤੇ ਬੇਟੀ ਬਾਪ ਵੱਲ। ਮਨੋਵਿਗਿਆਨ ਦੇ ਪਿੜ ਵਿਚ ਫ਼ਰਾਇਡ ਦਾ ਉਹੋ ਦਰਜਾ ਹੈ ਜੋ ਖਗੋਲ ਵਿਗਿਆਨ ਵਿਚ ਗਲੈਲੀਓ ਦਾ। ਮਨੋਵਿਗਿਆਨ ਦੇ ਖੇਤਰ ਵਿਚ ਉਸ ਨੇ ਅਸਲੋਂ ਨਵੇਂ ਰਾਹ ਉਲੀਕੇ। ਨਵੀਆਂ ਗਹਿਰਈਆਂ ਦੀ ਥਾਹ ਪਾਈ। ਉਹਨੇ ਅਚੇਤ ਮਨ ਦੀਆਂ ਉਨ੍ਹਾਂ ਰਮਜ਼ਾਂ ਨੂੰ ਪੜ੍ਹ ਕੇ ਸੁਣਾਇਆ ਜਿਨ੍ਹਾਂ ਕਾਰਨ ਸਭ ਚੀਜ਼ਾਂ ਦਾ ਚੀਜ਼ਾਂ ਨਾਲ ਨਾਤਾ ਹੀ ਤਬਦੀਲ ਹੋ ਜਾਂਦਾ ਹੈ।

ਸੱਤਰ ਸਾਲਾਂ ਦੀ ਉਮਰ ਵਿਚ ਵੀ ਉਹਦੇ ਮੱਥੇ ਉਪਰਲੇ ਬੌਧਿਕ ਦਿਸਦੇ ਵੱਟਾਂ ਦੇ ਬਾਵਜੂਦ ਉਹਦਾ ਮਨ ਚੁਸਤ ਸੀ। ਉਹਦਾ ਸਾਹਸ ਚੜ੍ਹਦੀ ਕਲਾ ਵਿਚ ਤੇ ਉਹ ਪੂਰੀ ਤਰ੍ਹਾਂ ਮਿਲਣਸਾਰ ਸੀ। ਭਾਵੇਂ ਜ਼ੁਬਾਨ ਵਿਚ ਮਾਮੂਲੀ ਥਥਲਾਹਟ ਆ ਗਈ ਸੀ। ਉਪਰਲੇ ਜਬਾੜੇ ਦਾ ਕਿਸੇ ਅਸਾਧ ਰੋਗ ਕਾਰਨ ਅਪ੍ਰੇਸ਼ਨ ਕਰਨਾ ਜ਼ਰੂਰੀ ਹੋ ਗਿਆ ਸੀ ਤੇ ਉਦੋਂ ਤੋਂ ਹੀ ਬੋਲਣ ਵਿਚ ਸਹੂਲਤ ਲਈ ਉਹਨੇ ਇਕ ਮੇਕਾਨਕ ਯੰਤਰ ਪਹਿਨ ਰੱਖਿਆ ਸੀ। ਭਾਵੇਂ ਇਹਦੇ ਕਾਰਨ ਉਹਨੂੰ ਕੁਝ ਬੇਆਰਾਮੀ ਜ਼ਰੂਰ ਮਹਿਸੂਸ ਹੁੰਦੀ ਸੀ। ਇਸ ਬਾਰੇ ਉਹ ਕਹਿੰਦਾ ਹੈ : "ਭਾਵੇਂ ਮੈਂ ਆਪਣੇ ਮਸ਼ੀਨੀ-ਯੰਤਰ ਨੂੰ ਘਿਣਾ ਕਰਦਾ ਹਾਂ ਕਿਉਂ ਜੋ ਮੇਰੀ ਕਾਫ਼ੀ ਊਰਜਾ ਇਹਦੀ ਵਰਤੋਂ ਦੀ ਕੋਸ਼ਿਸ਼ ਦੇ ਲੇਖੇ ਲਗ ਜਾਂਦੀ ਹੈ ਪਰ ਜਬਾੜੇ ਦੀ ਅਣਹੋਂਦ ਨਾਲੋਂ ਹੋਂਦ ਨੂੰ ਤਰਜੀਹ ਦਿੰਦਾ ਹਾਂ।" ਮਨੋਵਿਗਿਆਨ ਦੇ ਇਸ ਪਿਤਾਮਾ ਦਾ ਕਹਿਣਾ ਸੀ ਕਿ ਸ਼ਾਇਦ ਕੁਦਰਤ ਸਾਡੇ 'ਤੇ ਮਿਹਰਬਾਨ ਹੈ ਕਿ ਜਿਉਂ-ਜਿਉਂ ਅਸੀਂ ਬਿਰਧ ਹੁੰਦੇ ਜਾਂਦੇ ਹਾਂ ਉਹ ਜੀਵਨ ਨੂੰ ਵਧੇਰੇ ਅਣਸੁਖਾਵਾਂ ਬਣਾਈ ਜਾਂਦੀ ਹੈ ਅਤੇ ਅੰਤ ਵਿਚ ਮੌਤ ਸਾਨੂੰ ਉਸ ਵੱਡੇ ਭਾਰ ਨਾਲੋਂ ਵਧੇਰੇ ਸਹਿਣਯੋਗ ਜਾਪਦੀ ਹੈ ਜੋ ਅਸੀਂ ਚੁੱਕੀ ਫਿਰ ਰਹੇ ਹੁੰਦੇ ਹਾਂ। ਉਹ ਹੋਣੀ ਦੇ ਕਿਸੇ ਖਾਸ ਵੈਰ ਨੂੰ ਨਹੀਂ ਮੰਨਦਾ। ਉਸ ਅਨੁਸਾਰ ਕੋਈ ਉਸ ਤੋਂ ਆਪਣੇ ਲਈ ਕਿਸੇ ਵਿਸ਼ੇਸ਼ ਰਿਆਇਤ ਦੀ ਆਸ ਕਿਉਂ ਰੱਖੇ? ਜੀਵਨ ਅਤੇ ਉਮਰ ਆਪਣੇ ਨਾਲ ਹਰ ਪ੍ਰਕਾਰ ਦੀਆਂ ਬੇ-ਆਰਾਮੀਆਂ ਵੀ ਲੈ ਕੇ ਆਉਂਦੀ ਹੈ ਕਿਸੇ ਨੂੰ ਹੋਰ ਥਾਂ ਸੱਟ ਵੱਜਦੀ ਹੈ ਕਿਸੇ ਨੂੰ ਹੋਰ ਥਾਂ। ਅਤੇ ਆਖ਼ਰੀ ਫਤਹਿ ਤਾਂ ਮੌਤ-ਰੂਪੀ ਜੇਤੂ ਕੀੜੇ ਨੂੰ ਹੀ ਨਸੀਬ ਹੁੰਦੀ ਹੈ।

ਇਨ੍ਹਾਂ ਗੱਲਾਂ ਦੇ ਬਾਵਜੂਦ ਉਹ ਨਿਰਾਸ਼ਾਵਾਦੀ ਨਹੀਂ ਸੀ। ਉਹ ਕਹਿੰਦਾ ਹੈ: ਮੈਂ ਸੱਤਰਾਂ ਤੋਂ ਉੱਤੇ ਉਮਰ ਭੋਗ ਰਿਹਾ ਹਾਂ। ਮੈਨੂੰ ਖਾਣ-ਪੀਣ ਲਈ ਚੰਗਾ ਚੋਖਾ ਮਿਲਿਆ ਹੈ। ਮੈਂ ਬੜੀਆਂ ਖੁਸ਼ੀਆਂ ਵੀ ਮਾਣੀਆਂ ਹਨ। ਖਾਸ ਤੌਰ 'ਤੇ ਮੇਰੇ ਲਈ ਖੁਸ਼ੀ ਦਾ ਕਾਰਨ ਰਹੇ ਹਨ... ਮੇਰੀ ਪਤਨੀ ਦਾ ਸਾਥ, ਮੇਰੇ ਬੱਚੇ ਤੇ ਸੂਰਜ ਚੜ੍ਹਨ ਤੇ ਅਸਤ ਦਾ ਵੇਲਾ। ਮੈਂ ਬਸੰਤ ਰੁੱਤ ਵਿਚ ਪੌਦਿਆਂ ਨੂੰ ਉੱਗਦਿਆਂ ਤੇ ਵਧਦੇ ਫੁਲਦਿਆਂ ਵੇਖਿਆ ਹੈ। ਕਦੇ-ਕਦੇ ਚੰਗੇ ਮਿੱਤਰਾਂ ਨਾਲ ਘੁੱਟ ਕੇ ਹੱਥ ਮਿਲਾਉਣ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਮੈਨੂੰ ਪੂਰੀ ਤਰ੍ਹਾਂ ਜਾਂ ਕਾਫ਼ੀ ਹੱਦ ਤਕ ਸਮਝਣ-ਪਹਿਚਾਨਣ ਵਾਲੇ ਮਨੁੱਖ ਵੀ ਮਿਲੇ ਤਾਂ ਹੋਰ ਮੈਂ ਕੀ ਮੰਗ ਸਕਦਾ ਹਾਂ ?

ਉਹ ਕਹਿੰਦਾ ਹੈ : ਸਹੀ ਤਰ੍ਹਾਂ ਪ੍ਰਸਿੱਧੀ ਤਾਂ ਜ਼ਿਆਦਾਤਰ ਪ੍ਰਤਿਭਾਸ਼ੀਲ ਮਨੁੱਖਾਂ ਨੂੰ ਮਰਨ ਉਪਰੰਤ ਹੀ ਮਿਲਦੀ ਹੈ ਤੇ ਤੁਰ ਜਾਣ ਪਿਛੋਂ ਕੀ ਹੁੰਦਾ ਹੈ, ਇਹ ਮੇਰੀ ਤਾਂ ਉੱਕਾ ਫਿਕਰਮੰਦੀ ਨਹੀਂ। ਮਰਨ ਪਿਛੋਂ ਦੀ ਮਹਿਮਾ ਵਿਚ ਮੇਰੀ

ਕੋਈ ਦਿਲਚਸਪੀ ਨਹੀਂ। ਮੇਰੀ ਨਿਮਰਤਾ ਕੋਈ ਖ਼ਾਸ ਗੁਣ ਨਹੀਂ ਹੈ। ਅਤੇ ਨਾਮ ਚਿਰੰਜੀਵੀ ਹੋਣ ਦੇ ਮੇਰੇ ਲਈ ਕੋਈ ਖ਼ਾਸ ਅਰਥ ਨਹੀਂ ਹਨ। ਇਨ੍ਹਾਂ ਗੱਲਾਂ ਨਾਲੋਂ ਮੈਨੂੰ ਤਾਂ ਆਪਣੇ ਬੱਚਿਆਂ ਦੀ ਹੋਣੀ ਵਿਚ ਕਿਤੇ ਵਧੇਰੇ ਦਿਲਚਸਪੀ ਹੈ। ਆਸ ਹੈ ਕਿ ਉਨ੍ਹਾਂ ਦਾ ਜੀਵਨ ਬਹੁਤਾ ਕਰੜਾ ਨਹੀਂ ਹੋਵੇਗਾ। ਭਾਵੇਂ ਮੈਂ ਉਨ੍ਹਾਂ ਦੇ ਜੀਵਨ ਨੂੰ ਆਪਣੀ ਮਰਜੀ ਨਾਲ ਹੀ ਬਹੁਤਾ ਸੌਖਾ ਨਹੀਂ ਬਣਾ ਸਕਦਾ। ਮੈਂ ਜੀਵਨ-ਗੱਡੀ ਰੋੜ੍ਹੀ ਲਿਜਾ ਸਕਦਾ ਹਾਂ। ਮੈਨੂੰ ਆਪਣੇ ਕੰਮ ਤੋਂ ਹਾਲੇ ਵੀ ਪ੍ਰਸੰਨਤਾ ਮਿਲਦੀ ਹੈ। 'ਮੇਰੇ ਮਰਨ ਪਿਛੋਂ ਕੀ ਵਾਪਰਦਾ ਹੈ, ਉਸ ਨਾਲੋਂ ਮੈਨੂੰ ਇਨ੍ਹਾਂ ਫੁੱਲਾਂ ਵਿਚ ਵਧੇਰੇ ਦਿਲਚਸਪੀ ਹੈ।' ਉਸ ਨੇ ਇਕ ਫੁੱਲਾਂ ਵਾਲੀ ਝਾੜੀ ਨੂੰ ਆਪਣੇ ਹੱਥ ਨਾਲ ਲੜਿਆ ਕੇ ਆਖਿਆ ਸੀ। ਉਸ ਨੇ ਅੱਗੇ ਕਿਹਾ ਸੀ : 'ਨਹੀਂ ਮੈਂ ਨਿਰਾਸ਼ਾਵਾਦੀ ਉੱਕਾ ਹੀ ਨਹੀਂ ਹਾਂ। ਸਗੋਂ ਮੈਂ ਤਾਂ ਜੀਵਨ ਦੀਆਂ ਸਾਧਾਰਨ ਜਿਹੀਆਂ ਚੀਜ਼ਾਂ ਨੂੰ ਵੀ ਪਿਆਰਦਾ ਹਾਂ ਅਤੇ ਆਪਣੇ ਦਾਰਸ਼ਨਿਕ-ਚਿੰਤਨ ਨੂੰ ਇਹ ਆਗਿਆ ਨਹੀਂ ਦਿੰਦਾ ਕਿ ਉਹ ਇਨ੍ਹਾਂ ਨੂੰ ਮਾਣਨ ਦੇ ਕਰਮ ਵਿਚ ਕੋਈ ਵਿਘਨ ਪਾਏ।

ਮੌਤ ਬਾਰੇ ਉਹ ਕਹਿੰਦਾ ਹੈ : ਜੋ ਕੁਝ ਵੀ ਜਿਉਂਦਾ ਹੈ ਉਹਨੇ ਮਰਨਾ ਹੀ ਹੁੰਦਾ ਹੈ। ਫੇਰ ਭਲਾ ਮੇਰੀ ਹੀ ਹੋਂਦ ਕਾਇਮ ਕਿਉਂ ਰਹੇ ? ਮੈਨੂੰ ਪੁਨਰ-ਜਨਮ ਦੀ ਕੋਈ ਇੱਛਾ ਵੀ ਨਹੀਂ। ਮਨੁੱਖੀ ਵਤੀਰੇ ਦੇ ਸਵਾਰਥੀ ਮੰਤਵਾਂ ਨੂੰ ਪਹਿਚਾਣਦਿਆਂ ਤਾਂ ਵਾਪਸੀ ਦੀ ਮਾਮੂਲੀ ਜਿਹੀ ਇੱਛਾ ਵੀ ਬਾਕੀ ਨਹੀਂ ਰਹਿੰਦੀ। ਇਕ ਦਾਇਰੇ ਵਿਚ ਗਤੀ ਕਰਦਾ ਹੋਇਆ ਜੀਵਨ ਫਿਰ ਵੀ ਪਹਿਲਾਂ ਵਰਗਾ ਹੀ ਹੋਵੇਗਾ ਅਤੇ ਯਾਦ-ਸ਼ਕਤੀ ਦੀ ਅਣਹੋਂਦ ਵਿਚ ਇਸ ਦਾ ਕੀ ਲਾਭ ਹੋਵੇਗਾ ? ਜਿਉਣ ਬਾਰੇ ਉਹ ਕਹਿੰਦਾ ਹੈ : ਇਸ ਦਾ ਕੋਈ ਕਾਰਨ ਨਹੀਂ ਕਿ ਅਸੀਂ ਵਧੇਰੇ ਹੀ ਲੰਮਾ ਚਿਰ ਜੀਣਾ ਲੋਚੀਏ, ਪਰ ਇਸਦਾ ਹੋਰ ਕਾਰਨ ਮੌਜੂਦ ਹੈ ਕਿ ਅਸੀਂ ਘੱਟ ਤੋਂ ਘੱਟ ਸੰਭਵ ਬੇਆਰਾਮੀ ਨਾਲ ਜਿਊਣਾ ਚਾਹੀਏ। ਮਨੁੱਖ ਨੂੰ ਜੀਵਨ ਜ਼ਿਆਦਾ ਲੰਮੇਰਾ ਨਹੀਂ ਸਗੋਂ ਜ਼ਿਆਦਾ ਸੌਖੇਰਾ ਬਣਾਉਣ ਦੀ ਹਰ ਸੰਭਵ ਕੋਸ਼ਿਸ਼ ਕਰਨੀ ਚਾਹੀਦੀ ਹੈ। ਉਹ ਕਹਿੰਦਾ ਹੈ : ਮੈਂ ਕਾਫੀ ਖੁਸ਼ ਹਾਂ ਕਿ ਸਰੀਰ ਵਿਚ ਜ਼ਿਆਦਾ ਪੀੜਾਂ ਨਹੀਂ ਹਨ ਮੇਰੇ ਅਤੇ ਜੀਵਨ ਦੀਆਂ ਨਿੱਕੀਆਂ ਮੋਟੀਆਂ ਖ਼ੁਸ਼ੀਆਂ, ਆਪਣੇ ਬੱਚਿਆਂ ਅਤੇ ਆਪਣੇ ਫੁੱਲਾਂ ਲਈ ਜੀਵਨ ਦਾ ਸ਼ੁਕਰ-ਗੁਜ਼ਾਰ ਹਾਂ। ਬਾਕੀ, ਸ਼ਾਇਦ ਅਸੀਂ ਇਸ ਲਈ ਵੀ ਮਰਦੇ ਹਾਂ ਕਿ ਆਖ਼ਰ ਅਸੀਂ ਮਰਨਾ ਚਾਹੁੰਦੇ ਹਾਂ। ਸਾਡਾ ਜੀਵਨ ਆਪਣੇ ਆਪ ਨੂੰ ਕਾਇਮ ਰੱਖਣ ਦੀ ਇੱਛਾ ਦੇ ਨਾਲ-ਨਾਲ ਖ਼ੁਦ ਇਸਦੇ ਵਿਨਾਸ਼ ਲਈ ਦੱਵਲੀ ਖਾਹਸ਼ ਨੂੰ ਵੀ ਜੋੜੀ ਰੱਖਦਾ ਹੈ। ਜਿਵੇਂ ਰਬੜ ਦਾ ਫੀਤਾ ਖਿਚ ਕੇ ਕਿੰਨਾ ਵੀ ਲੰਮਾ ਕੀਤਾ ਜਾਵੇ, ਪਰ ਛੱਡਣ ਦੀ ਸੂਰਤ ਵਿਚ ਮੁੜ ਪਹਿਲਾਂ ਵਾਲੀ ਹਾਲਤ ਵਿਚ ਆ ਜਾਂਦਾ ਹੈ। ਇੰਜ ਹੀ ਜਿਉਂਦਾ ਪਦਾਰਥ ਚੇਤ ਜਾਂ ਅਚੇਤ ਆਪਣੀ ਪਹਿਲੀ ਨਿਰਜੀਵ ਹੋਂਦ ਵੱਲ ਮੁੜ ਪ੍ਰਾਪਤੀ ਲੋਚਦਾ ਹੈ। ਮੌਤ-ਚਾਹਨਾ ਤੇ ਜੀਵਨ-ਚਾਹਨਾ ਸਾਡੇ ਅੰਦਰ ਨਾਲੋ-ਨਾਲ ਵਸਦੀਆਂ ਹਨ। ਮੌਤ ਤਾਂ ਪਿਆਰ ਦੀ ਸਾਥਣ ਹੈ, ਇਹ ਦੋਵੇਂ ਮਿਲ ਕੇ ਸੰਸਾਰ 'ਤੇ ਹੁਕਮ ਚਲਾਉਂਦੇ ਹਨ।

ਸ਼ੁਰੂ ਵਿਚ ਮਨੋਵਿਸ਼ਲੇਸ਼ਕਾਂ ਨੇ ਮੰਨਿਆ ਸੀ ਕਿ ਪਿਆਰ ਦੀ ਹੀ ਸਾਰੀ ਮਹੱਤਤਾ ਹੈ। ਪਰ ਅੱਜ ਸਾਨੂੰ ਮਾਲੂਮ ਹੈ ਕਿ ਮੌਤ ਵੀ ਓਨੀ ਹੀ ਮਹੱਤਵਪੂਰਨ ਹੈ ਜੇ ਜੀਵਨ ਦਾ ਕੋਈ ਮਕਸਦ ਹੈ ਤਾਂ ਮੌਤ ਦਾ ਕੋਈ ਮਕਸਦ ਜ਼ਰੂਰ ਹੈ। ਅਸੀਂ ਜਾਇਜ਼ ਤੌਰ 'ਤੇ ਆਖ ਸਕਦੇ ਹਾਂ ਕਿ ਸਾਰੀ ਮੌਤ ਦੀ ਬੱਝਵੇਂ ਰੂਪ ਵਿਚ ਆਤਮ-ਘਾਤ ਹੈ। ਅਖੀਰ ਹਰ ਕੋਈ ਨਿਰਵਾਣ ਚਾਹੁੰਦਾ ਹੈ। ਵੈਸੇ ਮਨੋਵਿਸ਼ਲੇਸ਼ਣ ਸਾਨੂੰ ਸਿਰਫ ਇਹ ਹੀ ਨਹੀਂ ਸਿਖਾਉਂਦਾ ਕਿ ਅਸੀਂ ਕੀ ਕੁਝ ਸਹਿਣਾ ਹੈ। ਇਹ ਸਾਨੂੰ ਇਹ ਵੀ ਸਿਖਾਉਂਦਾ ਹੈ ਕਿ ਅਸੀਂ ਕਿਹੜੀ-ਕਿਹੜੀ ਗੱਲੋਂ ਬਚ ਕੇ ਰਹਿਣਾ ਹੈ। ਕਿਹੜੀ ਚੀਜ਼ ਨੂੰ ਮਾਰ-ਮੁਕਾਉਣਾ ਹੈ। ਬਦੀ ਨੂੰ ਬਰਦਾਸ਼ਤ ਕਰਨਾ ਕਿਸੇ ਤਰ੍ਹਾਂ ਨਾਲ ਵੀ ਗਿਆਨ ਦਾ ਪਰਿਣਾਮ ਨਹੀਂ। ਨੈਤਿਕ ਮੁੱਲਾਂ ਨੂੰ ਕਾਇਮ ਰੱਖਣ ਲਈ ਕਿਸੇ ਨੂੰ ਆਪਣੀ ਚੰਗੀ ਵਿਰਾਸਤ ਅਤੇ ਚੰਗੀ ਨਸਲ ਦਾ ਮਾਣ ਹੋਣਾ ਹੀ ਚਾਹੀਦਾ ਹੈ। ਭਾਵੇਂ ਕਾਂਪਲੈਕਸ ਸਾਡੀ ਕਮਜ਼ੋਰੀ ਦਾ ਵੀ ਸੋਮਾ ਬਣਦੇ ਹਨ ਅਤੇ ਅਕਸਰ ਸਾਡੇ ਬਲ ਦਾ ਵੀ ਸੋਮਾ ਹਨ।

# ਖੁਸ਼ੀਆਂ ਖੇੜੇ, ਸਾਡੇ ਵਿਹੜੇ...

*—ਹਰਪਾਲ ਸਿੰਘ ਸੇਵਕ*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਿਛਲੇਰੇ ਦਿਨੀਂ ਥਾਈਲੈਂਡ ਯਾਤਰਾ ਸਮੇਂ ਕੁਝ ਸਮਾਂ ਹਸਪਤਾਲ ਵਿਚ ਇਲਾਜ ਵਾਸਤੇ ਪਧਾਰੇ ਸਨ। ਇਸ ਸਮੇਂ ਵਿਚ ਨਾਮਧਾਰੀ ਜਗਤ ਬਹੁਤ ਫਿਕਰਮੰਦੀ ਵਿਚ ਰਿਹਾ। ਥਾਓਂ ਥਾਈਂ ਨਾਮ ਸਿਮਰਨ, ਗੁਰਬਾਣੀ ਪਾਠ ਅਤੇ ਅਰਦਾਸਾਂ ਹੁੰਦੀਆਂ ਰਹੀਆਂ। ਸੰਤ ਹਰਪਾਲ ਸਿੰਘ ਹਜ਼ੂਰੀ ਸੇਵਕ ਵੀ ਹਨ ਅਤੇ ਅਨੁਭਵੀ ਲੇਖਕ ਵੀ। ਆਪ ਇਸ ਸਮੇਂ ਸਤਿਗੁਰੂ ਜੀ ਦੀ ਸੰਗਤ ਵਿਚ ਨਾਲ ਹੀ ਸਨ। ਉਸ ਸਮੇਂ ਦਾ ਹਾਲ ਉਹਨਾਂ ਇਸ ਲੇਖ ਵਿਚ ਬਿਆਨ ਕੀਤਾ ਹੈ।

*—ਸੰਪਾਦਕ*

ਸ੍ਰੀ ਸਤਿਗੁਰੂ-ਸੱਚੇ ਪਾਤਸ਼ਾਹ ਜੀ ਨੇ ਆਪਣੀ ਸਿਹਤ ਢਿੱਲੀ ਕਰਨ ਵਾਲੀ ਲੀਲਾ ਰਚੀ, ਭਾਣਾ ਵਰਤਾਇਆ ਸੀ, ਸੰਗਤ ਬਹੁਤ ਪ੍ਰੇਸ਼ਾਨ ਸੀ। ਸਾਰੇ ਨਾਮਧਾਰੀ ਸਿੱਖਾਂ ਨੇ ਭਜਨ-ਬਾਣੀ, ਅਖੰਡ ਪਾਠ, ਵਰਨੀਆਂ ਗਰੀਬ ਨਿਵਾਜ ਦੀ ਦੇਹ ਅਰੋਗਤਾ ਨਮਿੱਤ ਕੀਤੀਆਂ। ਗੁਰਸਿੱਖਾਂ ਦੀਆਂ ਅਰਦਾਸਾਂ ਪ੍ਰਵਾਨ ਹੋਈਆਂ, ਸੱਚੇ ਪਾਤਸ਼ਾਹ ਜੀ ਤੰਦਰੁਸਤ ਹੋ ਕੇ ਹਸਪਤਾਲ ਚੋਂ ਵਾਪਸ ਘਰ ਆਏ, ਸਭ ਨੇ ਸ਼ੁਕਰ ਕੀਤਾ।

ਸਤਿਗੁਰੂ-ਸੱਚੇ ਪਾਤਸ਼ਾਹ ਜੀ ਜਿਵੇਂ-ਜਿਵੇਂ ਬਮਰੁੰਗਰਾਡ ਹਸਪਾਤਲ ਚੋਂ ਬੈਂਕਾਕ ਗੁਰਦੁਆਰੇ, ਫੇਰ ਡੇਰੇ ਦਰਸ਼ਨ ਉਪਰੰਤ ਦਿੱਲੀ ਅਤੇ ਸ੍ਰੀ ਭੈਣੀ ਸਾਹਿਬ ਪਧਾਰੇ, ਸੰਗਤਾਂ ਨੇ ਖੁਸ਼ੀਆਂ ਮਨਾਈਆਂ ਜਿਵੇਂ ਜੇਠ ਹਾੜ ਦੀ ਤਪਸ਼ ਤੋਂ ਬਾਅਦ ਸੌਣ ਦੇ ਬੱਦਲ ਜਿੱਧਰ-ਜਿੱਧਰ ਦੀ ਬਰਸਦੇ ਜਾਂਦੇ ਹਨ-ਠੰਢ ਵਰਤਾਉਂਦੇ ਜਾਂਦੇ ਹਨ— ਜਿਉਂ ਧਰਤੀ ਸੋਭ ਕਰੇ ਜਲ ਬਰਸੈ ਤਿਉਂ ਸਿੱਖ ਗੁਰਮਿਲ ਬਿਗਸਾਈ। ਗੁਰਵਾਕ ਅਨੁਸਾਰ ਸਤਿਗੁਰੂ ਦਰਸਨ ਪਰਸ ਕੇ ਸਿੱਖੀ ਮੌਲਦੀ ਹੈ।

ਭਾਵੇਂ ੧੭ ਫਰਵਰੀ ਨੂੰ ਸ੍ਰੀ ਸਤਿਗੁਰੂ ਜੀ ਹਸਪਤਾਲੋਂ ਡੇਰੇ ਆ ਸਕਦੇ ਸਨ ਅਤੇ ੧੯ ਫਰਵਰੀ ਐਤਵਾਰ ਨੂੰ ਵਾਪਸ ਦੇਸ਼ ਪਰਤਣ ਦਾ ਪ੍ਰੋਗਰਾਮ ਸੀ। ਪਰ ਸ੍ਰੀ ਸਤਿਗੁਰੂ ਜੀ ਦੇ ਨਿੱਜੀ ਡਾਕਟਰ ਨਰਿੰਦਰਪਾਲ ਸਿੰਘ ਜੀ ਨੇ ਅਰਜ਼ ਕੀਤੀ ਕਿ ਫੀਜ਼ੀਓਥੈਰਪੀ ਦੀਆਂ ਕਸਰਤਾਂ ਨਾਲ ਜਿਵੇਂ ਸਿਹਤ-ਲਾਭ ਹੋ ਰਿਹਾ ਹੈ। ਕੁਝ ਦਿਨ ਹੋਰ ਹਸਪਤਾਲ ਰਹਿ ਕੇ ਇਲਾਜ ਕਰਵਾਇਆ ਜਾਵੇ। ਪਰ ਸੰਗਤ ਨੂੰ ਲੱਗਦਾ ਸੀ ਕਿ ਸ਼ਾਇਦ ਅਜੇ ਸਿਹਤ ਠੀਕ ਨਹੀਂ ਇਸ ਕਰਕੇ ਪ੍ਰੋਗਰਾਮ ਅੱਗੇ ਪਾ ਦਿੱਤਾ ਗਿਆ ਹੈ, ਇਸ ਲਈ ੧੯ ਫਰਵਰੀ ਐਤਵਾਰ ਨੂੰ ਗਰੀਬ ਨਿਵਾਜ ਨੇ ਹਸਪਤਾਲ ਦੇ ਨੇੜੇ ਹੀ ਬਣੇ ਸੁੰਦਰ ਪਾਰਕ ਵਿਚ ਸੰਗਤਾਂ ਨੂੰ ਦਰਸ਼ਨ ਦਿੱਤੇ। ਸਾਰਾ ਪਾਰਕ ਸਫੈਦ ਅਤੇ ਸ਼ਾਂਤ ਰੌਣਕ ਨਾਲ ਭਰਪੂਰ ਸੀ। ਇਕ ਥਾਈਂ ਸੱਜਣ ਨੇ ਨਾਮਧਾਰੀ ਸਿੰਘ ਨੂੰ ਕਿਹਾ ਕਿ ਤੁਸੀਂ ਬਹੁਤ ਸੋਹਣੇ ਲਗਦੇ ਹੋ। ਕੌਣ ਹੋ ਤੁਸੀ ? ਅੱਜ ਕੋਈ ਵਿਸ਼ੇਸ਼ ਸਮਾਗਮ ਹੈ-ਜੇ ਤੁਸੀਂ ਰੋਜ਼ ਹੀ ਪਾਰਕ ਵਿਚ ਆਇਆ ਕਰੋ ਤਾਂ ਬਹੁਤ ਚੰਗਾ ਲੱਗੇ ਉਸ ਸਿੱਖ ਨੇ ਦੱਸਿਆ ਕਿ ਅਸੀਂ ਨਾਮਧਾਰੀ ਸਿੱਖ ਹਾਂ। ਸਾਡੇ ਸਤਿਗੁਰੂ ਜੀ ਦਰਸ਼ਨ ਦੇਣ ਆ ਰਹੇ ਹਨ ਇਸ ਲਈ ਉਨ੍ਹਾਂ ਦੇ ਸਿੱਖ-ਸੇਵਕ ਇਕੱਤਰ ਹੋਏ ਹਨ। ਗਰੀਬ ਨਿਵਾਜ ਦੇ ਖੁੱਲ੍ਹੇ ਦਰਸ਼ਨ ਕਰ ਕੇ ਸੰਗਤਾਂ ਨੂੰ ਤੱਸਲੀ ਹੋਈ। ਉਪਰੰਤ ਪਾਰਕ ਵਿਚ ਬਣੀ ਝੀਲ ਦੇ ਦੁਆਲੇ ਗਰੀਬ ਨਿਵਾਜ ਨੇ ਚੱਕਰ ਲਾਇਆ ਤੇ ਵਾਪਸ ਹਸਪਤਾਲ ਆ ਗਏ। ੨੨ ਫਰਵਰੀ ਬੁੱਧਵਾਰ ਨੂੰ ਸੱਚੇ ਪਾਤਸ਼ਾਹ ਜੀ ਹਸਪਤਾਲੋਂ ਛੁੱਟੀ ਮਿਲਣ ਉਪਰੰਤ ਸ਼ਾਮੀਂ ਪੰਜ ਤੋਂ ਛੇ ਵਜੇ ਤੱਕ ਗੁਰਦੁਆਰਾ ਸੁਆਇ ਅਸੋਕ ਦਰਸ਼ਨ ਦਿੱਤੇ। ਸੰਗਤ ਦੀ ਭਰਪੂਰ ਹਾਜ਼ਰੀ ਅਤੇ ਖੁਸ਼ੀ ਨੱਕੋ-ਨੱਕ ਭਰੀ ਹੋਈ ਸੀ। ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਜੀ, ਬਲਵੰਤ ਸਿੰਘ ਨਾਲ ਹਰਪ੍ਰੀਤ ਸਿੰਘ ਸੋਨੂੰ ਤਬਲੇ ਤੇ ਅਤੇ ਕੁਲਬੀਰ ਸਿੰਘ ਦਿਲਰੁਬਾ ਤੇ ਸੰਗਤ ਕਰ ਰਹੇ ਸਨ। ਰਾਗੀ ਸਿੰਘ ਸ਼ਬਦ ਗਾਇਨ ਕਰ ਰਹੇ ਸਨ। ਉਪਰੰਤ ਡੇਰੇ ਕਿਰਪਾ ਕੀਤੀ। ਲਾਲ ਦਰੀ ਦੇ ਦੋਹੀਂ ਪਾਸੀਂ ਫੁੱਲਾਂ ਨਾਲ ਰਸਤਾ ਸ਼ਿੰਗਾਰਿਆ ਹੋਇਆ ਸੀ। ਸ੍ਰੀ ਸਤਿਗੁਰੂ ਜੀ ਦੀ ਤੰਦਰੁਸਤ ਸਿਹਤ ਵੇਖ ਕੇ ਸੰਗਤ ਪ੍ਰਸੰਨ ਸੀ ਅਤੇ ਆਪਣੇ ਸਿੱਖਾਂ-ਸੇਵਕਾਂ ਨੂੰ ਪ੍ਰਸੰਨ ਨਿਹਾਰ ਕੇ ਸਤਿਗੁਰੂ-ਸੱਚੇ ਪਾਤਸ਼ਾਹ ਜੀ ਦੇ ਮੁੱਖ-ਮੰਡਲ ਤੇ ਵੀ ਖੁਸ਼ੀ ਪ੍ਰਤੱਖ ਝਲਕ ਰਹੀ ਸੀ। ਸ਼ਾਮੀਂ ਡੇਰੇ ਬੈਠਿਆਂ ਗਰੀਬ ਨਿਵਾਜ ਨੇ ਹਰ ਆਏ ਸਿੱਖ ਨੂੰ ਸਦਾ ਬਹਾਰ ਮੁਸਕਾਨ ਦਾ ਪ੍ਰਸਾਦ ਬਖਸ਼ਿਆ। ੨੩ ਫਰਵਰੀ ਦੀ ਆਸਾ ਦੀ ਵਾਰ, ਦੁਪਹਿਰੇ ਨਿਤਨੇਮ ਕੀਰਤਨ ਅਤੇ ੨੪ ਨੂੰ ਆਸਾ ਦੀ ਵਾਰ ਦਾ ਕੀਰਤਨ ਵੀ ਡੇਰੇ ਹੀ (ਗਿਆਨੀ ਸੰਤੋਖ ਸਿੰਘ, ਸੇਠ ਮਤ੍ਰਾਬ ਸਿੰਘ ਦੇ ਗ੍ਰਹਿ ਵਿਖੇ) ਹੋਇਆ। ੨੪ ਫਰਵਰੀ ਨੂੰ ਦੁਪਹਿਰੇ ਇੰਡੀਅਨ ਏਅਰ ਲਾਈਨ ਦੀ ਉਡਾਨ ਰਾਹੀਂ ਗਰੀਬ ਨਿਵਾਜ ਵਾਪਸ ਦੇਸ ਲਈ ਰਵਾਨਾ ਹੋਏ। ਥਾਈਲੈਂਡ ਦੀ ਸੰਗਤ ਨੇ ਸ਼ੁਕਰ ਕੀਤਾ ਕਿ ਸੱਚੇ ਪਾਤਸ਼ਾਹ ਜੀ ਤੰਦਰੁਸਤ ਹੋ ਕੇ ਵਾਪਸ ਦੇਸ਼ ਪਰਤ ਰਹੇ ਹਨ। ਸ਼ਾਮੀਂ ਦਿੱਲੀ ਪੁੱਜਣ ਤੋਂ ਪਹਿਲੋਂ ਏਅਰਪੋਰਟ ਤੇ ਅਤੇ ਫੇਰ ਡੇਰੇ ਦਿੱਲੀ ਦੀ ਨਾਮਧਾਰੀ ਸੰਗਤ ਨੇ ਗਰੀਬ ਨਿਵਾਜ ਜੀ ਦਾ ਭਰਪੂਰ ਸਵਾਗਤ ਕੀਤਾ। ੨੫ ਫਰਵਰੀ ਸਨਿਚਰਵਾਰ ਦੁਪਹਿਰੇ ਧਰਮਸ਼ਾਲਾ ਰਮੇਸ਼ ਨਗਰ ਵਿਖੇ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ ਹਜ਼ੂਰੀ ਰਾਗੀ ਸਿੰਘ ਕੀਰਤਨ ਕਰ ਰਹੇ ਸਨ। ਖੁਸ਼ੀ ਦੇ ਸ਼ਬਦ ਗਾਏ ਜਾ ਰਹੇ ਸਨ। ੨੬ ਫਰਵਰੀ ਦਿੱਲੀ ਤੋਂ ਸਵੇਰੇ ਸਵਾ ਪੰਜ ਸਤਿਗੁਰੂ-ਸੱਚੇ ਪਾਤਸ਼ਾਹ ਜੀ ਰਵਾਨਾ ਹੋਏ। ਜਦੋਂ ਗੱਡੀਆਂ ਪੰਜਾਬ ਵਿਚ

ਦਾਖਲ ਹੋਈਆਂ ਤਾਂ ਸਭ ਤੋਂ ਪਹਿਲੋਂ ਇੰਦਰ ਦੇਵ ਨੇ ਪਾਣੀ ਤ੍ਰੌਂਕ ਕੇ ਗਰੀਬ-ਨਿਵਾਜ ਨੂੰ ਜੀਓ ਆਇਆਂ ਕਿਹਾ। ਖੰਨੇ ਪੁੱਜੇ ਤਾਂ ਲੁਧਿਆਣੇ ਦੀ ਸੰਗਤ ਸੁਰਿੰਦਰ ਸਿੰਘ ਲਾਇਲ ਅਤੇ ਸੂਬਾ ਹਰਭਜਨ ਸਿੰਘ ਦੀ ਅਗਵਾਈ 'ਚ ਸਤਿਗੁਰੂ ਸੱਚੇ ਪਾਤਸ਼ਾਹ ਨੂੰ ਉਡੀਕ ਰਹੀ ਸੀ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਨਮਸਕਾਰ ਕਰ ਕੇ ਨੌਜੁਆਨਾਂ ਨੇ ਮੋਟਰ ਸਾਇਕਲਾਂ ਦੇ ਕਾਫਲੇ ਦੇ ਰੂਪ 'ਚ ਜਲੂਸ ਦੀ ਅਗਵਾਈ ਕੀਤੀ। ਕਾਰਾਂ ਪਿੱਛੇ ਲਗ ਗਈਆਂ। ਸ੍ਰੀ ਭੈਣੀ ਸਾਹਿਬ ਤਾਂ ਜਿਵੇਂ ਸੰਗਤ ਦਾ ਸਾਗਰ ਠਾਠਾਂ ਮਾਰ ਰਿਹਾ ਸੀ। ਸਵਾਗਤੀ ਗੇਟ, ਬੈਨਰ, ਫੁੱਲਾਂ ਨਾਲ 'ਜੀਓ ਆਇਆਂ' ਲਿਖਿਆ ਹੋਇਆ ਸੀ। ਸਤਿਗੁਰੂ-ਸੱਚੇ ਪਾਤਸ਼ਾਹ ਜੀ ਦੀਆਂ ਗੱਡੀਆਂ ਸ੍ਰੀ ਭੈਣੀ ਸਾਹਿਬ ਪੁੱਜੀਆਂ, ਬੋਲੇ ਸੋ ਨਿਹਾਲ ਦੇ ਆਕਾਸ਼ ਗੂੰਜਾਊ ਜੈਕਾਰਿਆਂ ਨਾਲ ਪੁਸ਼ਪ-ਵਰਖਾ ਸ਼ੁਰੂ ਹੋ ਗਈ। ਸ੍ਰੀ ਭੈਣੀ ਸਾਹਿਬ ਦੇ ਨਗਰ ਨਿਵਾਸੀ ਵੀ ਸਤਿਗੁਰੂ ਸੁਾਗਤ ਹਿਤ ਪੁਸ਼ਪ ਵਰਖਾ ਕਰ ਰਹੇ ਸਨ। ਮੇਂ-ਬੈਕ ਗੱਡੀ ਸਾਰੀ ਫੁੱਲਾਂ ਨਾਲ ਭਰੀ ਇਵੇਂ ਜਾਪ ਰਹੀ ਸੀ ਜਿਵੇਂ ਗਰੀਬ-ਨਿਵਾਜ ਦੀ ਆਮਦ ਲਈ ਉਚੇਚਾ ਬਸੰਤੀ ਚੋਲਾ ਪਹਿਨੀ ਆਪਣੇ ਸਵਾਮੀ ਦੀ ਸੇਵਾ 'ਚ ਹਾਜ਼ਰ ਫੁੱਲੀ ਨਾ ਸਮਾ ਰਹੀ ਹੋਵੇ। ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਕਾਰ ਬਾਗ ਵਾਲੀ ਕੋਠੀ ਦਾਖਲ ਹੋਈ ਅੱਗੇ ਪੰਡਿਤ ਗੋਪਾਲ ਸਿੰਘ ਜੀ ਖੜ੍ਹੇ ਸਨ, ਗਰੀਬ ਨਿਵਾਜ ਨੇ ਗੱਡੀ ਦੀ ਬਾਰੀ ਖੋਲ੍ਹੀ, ਪੰਡਿਤ ਜੀ ਸ੍ਰੀ ਚਰਨਾਂ ਤੇ ਨਤ-ਮਸਤਕ ਹੋਏ, ਨਾਲ ਹੀ ਵੈਰਾਗੀ ਹੋ ਗਏ ਅਰਜ਼ ਕੀਤੀ-ਗਰੀਬ ਨਿਵਾਜ ਕਿਰਪਾ ਕਰੋ ਆਪ ਜੀ ਹਮੇਸ਼ਾ ਤੰਦਰੁਸਤ ਰਿਹਾ ਕਰੋ।

ਸੰਗਤ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਵਾਪਸ ਦੇਸ ਪਰਤਣ ਦੀਆਂ ਖੁਸ਼ੀਆਂ ਤਾਂ ਮਨਾ ਰਹੀ ਸੀ ਪਰ ਅਜੇ ਸ੍ਰੀ ਸਤਿਗੁਰੂ ਜੀ ਦੇ ਖੁੱਲ੍ਹੇ ਦਰਸ਼ਨ ਨਹੀਂ ਸਨ ਹੋਏ। ਮਨਾਂ ਵਿਚ ਸੰਸਾ ਸੀ ਕਿ ਪਤਾ ਨਹੀਂ ਗਰੀਬ ਨਿਵਾਜ ਦੀ ਸਿਹਤ ਕਿਸ ਤਰ੍ਹਾਂ ਹੈ। ਜਦੋਂ ਦੁਪਹਿਰੇ ੨ ਤੋਂ ੩.੩੦ ਨਾਮ ਸਿਮਰਨ ਅਤੇ ਕੀਰਤਨ 'ਚ ਸੱਚੇ ਪਾਤਸ਼ਾਹ ਜੀ ਦਰਸ਼ਨ ਦਿੱਤੇ ਤਾਂ ਸਭ ਸੰਸੇ ਦੂਰ ਹੋ ਗਏ, ਸੰਗਤ ਨੂੰ ਤਸੱਲੀ ਹੋ ਗਈ, ਸਭ ਨੇ ਸ਼ੁਕਰ ਮਨਾਇਆ। ਹੁਣ ਤਾਂ ਰੋਜ਼ ਹੀ ਭੈਣੀ ਸਾਹਿਬ ਮੇਲਾ ਬਣਿਆ ਰਹਿੰਦਾ ਹੈ। ਆਸਾ ਦੀ ਵਾਰ 'ਚ ਦੋ ਢਾਈ ਘੰਟੇ ਅਤੇ ਨਾਮ ਸਿਮਰਨ, ਕੀਰਤਨ ਡੇਢ ਘੰਟਾ ਸਤਿਗੁਰੂ ਸੱਚੇ ਪਾਤਸ਼ਾਹ ਦਰਸ਼ਨ ਦਿੰਦੇ ਹਨ।

ਖੁਸ਼ੀਆਂ ਖੇੜੇ, ਸਾਡੇ ਵਿਹੜੇ,<br>
ਸਤਿਗੁਰੂ ਜੀ ਘਰ ਆਏ॥<br>
ਜਿਉਂ ਦਰਸ ਪਿਆਸੇ ਚਾਤ੍ਰਿਕ ਤਾਂਈਂ,<br>
ਸ੍ਵਾਂਤ ਬੂੰਦ ਮਿਲ ਜਾਏ॥

## ਹੋਲਾ ਸਮਾਗਮ ਵਿਚ ਲੇਖਕ

ਸ੍ਰੀ ਭੈਣੀ ਸਾਹਿਬ ਦੇ ਹੋਲੇ ਮਹੱਲੇ ਸਮਾਗਮ ੧੪ ਤੋਂ ੧੮ ਮਾਰਚ ੨੦੦੬ ਸਮੇਂ ਬਹੁਤ ਸਾਰੀ ਗਿਣਤੀ ਵਿਚ ਲੇਖਕ ਸਜਨ ਆਏ ਅਤੇ ਵਿਚਾਰ ਪ੍ਰਗਟ ਕੀਤੇ। ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਦੀ ਵੱਡ ਆਕਾਰੀ ਪੁਸਤਕ "ਤਵਾਰੀਖ ਸੰਤ ਖਾਲਸਾ" ਸਤਿਗੁਰੂ ਜੀ ਦੇ ਕਰ ਕਮਲਾ ਦੁਆਰਾ ਰੀਲੀਜ਼ ਕੀਤੀ ਗਈ।

ਸੂਬਾ ਸੁਰਿੰਦਰ ਕੌਰ ਖਰਲ ਦੀ ਵਡ ਆਕਾਰੀ ਪੁਸਤਕ 'ਬੰਸਾਵਲੀ ਸਤਿਗੁਰੂ ਰਾਮ ਸਿੰਘ ਰੀਲੀਜ਼ ਹੋਣ ਉਪਰੰਤ ਬਹੁਤ ਵਿਕੀ ਵੀ। ਇਕ ਬਹੁਤ ਸੁੰਦਰ ਤਸਵੀਰਾਂ ਦੀ ਪੁਸਤਕ Apostle of Peace Satguru Jagjit Singh Ji ਵੀ ਰੀਲੀਜ਼ ਕੀਤੀ ਗਈ। ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੇ ਲੇਖਾਂ ਦੀ ਵਾਰਤਕ ਪੁਸਤਕ 'ਚਤੁਰ ਸਿਆਣਾ ਸੁਘੜੁ ਸੋਇ' ਵੀ ਰੀਲੀਜ਼ ਕੀਤੀ ਗਈ। ਪੰਡਿਤ ਗੋਪਾਲ ਸਿੰਘ ਜੀ ਦੀ ਜੀਵਨੀ ਸਬੰਧੀ ਬੀਬੀ ਹਰਭਜਨ ਕੌਰ ਚਾਨਾ ਲਿਖਤ ਪੁਸਤਕ 'ਅਨੋਖੀ ਖੁਸ਼ਬੂ' ਵੀ ਰੀਲੀਜ਼ ਕੀਤੀ ਗਈ। ਪ੍ਰੋ. ਪ੍ਰੀਤਮ ਸਿੰਘ ਪਟਿਆਲਾ, ਸ. ਸੁਵਰਨ ਸਿੰਘ ਵਿਰਕ ਪ੍ਰੋ. ਮਹਿੰਦਰ ਸਿੰਘ ਚੀਮਾ, ਸੁਖਦੇਵ ਮਾਦਪੁਰੀ, ਸੁਰਜੀਤ ਮਰਜਾਰਾ, ਡਾ. ਸਤਿੰਦਰ ਸਿੰਘ ਨੰਦਾ, ਸ. ਜਗਦੇਵ ਸਿੰਘ ਜਸੋਵਾਲ, ਸ. ਹਰਵਿੰਦਰ ਸਿੰਘ ਹੰਸਪਾਲ, ਪ੍ਰੋ. ਤਾਰਾ ਸਿਘ ਅਨਜਾਣ,ਜਗਦੀਸ਼ ਸਿੰਘ ਵਰਿਆਮ ਪੁਸਤਕਾਂ ਬਾਰੇ ਦੀਵਾਨ ਵਿਚ ਬੋਲੇ। ਸ. ਸੁਰਜੀਤ ਸਿੰਘ ਜੀਤ ਲੰਡਨ ਦੀ ਪ੍ਰਧਾਨਗੀ ਵਿਚ ਅਤੇ ਸੂਬਾ ਬਲਵਿੰਦਰ ਸਿੰਘ, ਸ. ਸਾਧੂ ਸਿੰਘ ਕਿਸਾਨ ਦੀ ਦੇਖ ਰੇਖ ਵਿਚ ਇਕ ਵਿਸ਼ਾਲ ਕਵੀ ਦਰਬਾਰ ਵੀ ਹੋਇਆ। ਸਤਿਜੁਗ ਅਤੇ ਵਰਿਆਮ ਦੇ ਵਿਸ਼ੇਸ਼ ਸਟਾਲ ਲਗੇ ਅਤੇ ਹੋਰ ਵੀ ਪ੍ਰਕਾਸ਼ਨਾਵਾਂ ਦੇ ਸਟਾਲ ਲਗੇ। ਸੇਵਕ ਹਰਪਾਲ ਸਿੰਘ ਅਤੇ ਸੁਵਰਨ ਸਿੰਘ ਵਿਰਕ ਦੇ ਭਾਸ਼ਨਾਂ ਨੇ ਸੰਗਤਾਂ ਨੂੰ ਮੋਹਿਆ। ਸੰਤ ਜਗਤਾਰ ਸਿੰਘ, ਸ੍ਰੀ ਉਦੇ ਸਿੰਘ ਦੀ ਸਮੁਚੀ ਦੇਖ ਰੇਖ ਵਿਚ ਮੇਲਾ ਸਫਲ ਹੋਇਆ। ਨੌਜਵਾਨ ਵਰਗ ਨੇ ਕੀਰਤਨ ਵਿਚ ਵਿਸ਼ੇਸ਼ ਰੰਗ ਬੰਨਿਆ। ਹੋਲੇ ਦੇ ਮੁੱਖ ਸੇਵਾਦਾਰ ਸ. ਹਰਜਿੰਦਰ ਸਿੰਘ ਸਟੀਲਮੈਨ ਯੂ.ਕੇ ਦੀ ਸੇਵਾ ਪ੍ਰਵਾਨ ਹੋਈ। ਇੰਗਲੈਂਡ ਤੋਂ ਵਡੀ ਮਾਤਰਾ ਵਿਚ ਸੰਗਤ ਆਈ ਸੀ।

ਇਸ ਸਮਾਗਮ ਵਿਚ ਸਤਿਗੁਰੂ ਰਾਮ ਸਿੰਘ ਜੀ ਗੁਰੂ ਹਰੀ ਸਿੰਘ ਜੀ ਦੇ ਵਰੋਸਾਏ ਰਬਾਬੀ ਸਿੰਘ ਗੁਰਮੁੱਖ ਸਿੰਘ ਸਰਮੁਖ ਸਿੰਘ ਫਕਰ ਦੇ ਵੰਸ਼ਜ ਅਤੇ ਉਸਤਾਦ ਸਲਾਮਤ ਅਲੀ ਦੇ ਸੰਗੀਤ ਸ਼ਾਗਿਰਦ ਫਕਰ ਭਰਾ, ਭਾਈ ਹਰਿੰਦਰ ਸਿੰਘ ਦਲੀਪ ਸਿੰਘ– ਇੰਦਰਜੀਤ ਸਿੰਘ, ਹਿੰਮਤ ਸਿੰਘ ਹੋਰਾਂ ਵੀ ਕੀਰਤਨ ਕਰ ਕੇ ਪੁਰਾਣੇ ਸਮਿਆਂ ਨੂੰ ਸਜੀਵ ਕੀਤਾ।

# ਕਵਨੁ ਨਰਕੁ ਕਿਆ ਸੁਰਗੁ ਬਿਚਾਰਾ

—ਗੁਰੁਬਚਨ ਸਿਘ ਨਾਮਧਾਰੀ

ਨਰਕ ਅਤੇ ਸਵਰਗ, ਮਨੁੱਖੀ ਕਲਪਨਾ ਦੇ ਸਿਰਜੇ ਹੋਇ ਸ਼ਬਦ ਹਨ, ਜੋ ਦੁਖ ਅਤੇ ਸੁਖ ਦੇ ਪ੍ਰਤੀਕ ਬਿੰਬ ਵਾਂਗ ਵਰਤੇ ਜਾਂਦੇ ਹਨ। ਦੁਖ ਦੇ ਮਹੌਲ ਨੂੰ ਨਰਕ ਅਤੇ ਸੁਖ ਦੇ ਅਵਸਰ ਨੂੰ ਸਵਰਗ ਦਾ ਪ੍ਰਤੀਬਿੰਬ ਬਣਾਇਆ। ਮਨੁੱਖੀ ਮਨੋਵਿਗਿਆਨ ਦੁੱਖ ਤੋਂ ਘਬਰਾਉਣ ਵਾਲਾ ਅਤੇ ਸੁਖ ਦੀ ਚਾਹਤ ਵਾਲਾ ਹੋਣ ਕਰਕੇ ਭੌਤਿਕਵਾਦੀ ਬਾਜ਼ਾਰ ਵਿਚ ਸਮੇਂ ਸਮੇਂ ਸੁਖ ਦੇ ਨਵੇਂ-ਨਵੇਂ ਸਾਧਨ ਉਪਲਬਧ ਕਰਾਏ ਜਾਂਦੇ ਰਹੇ ਹਨ। ਇਸੇ ਮਨੋਵਿਗਿਆਨ ਨੂੰ ਆਕਰਖਤ ਕਰਣ ਲਈ, ਕਈ ਧਾਰਮਿਕ ਅਦਾਰਿਆਂ ਚੋਂ ਵੀ ਸੁਖ ਸ਼ਾਂਤੀ ਦੇ ਕਈ ਪ੍ਰਲੋਭਨ ਭਰੇ ਪ੍ਰਸਤਾਵ, ਪ੍ਰਚਾਰ ਹੋਂਦ ਵਿਚ ਆਏ। ਨਰਕ ਅਤੇ ਸਵਰਗ ਸ਼ਬਦ ਦਾ ਪ੍ਰਯੋਗ ਐਸੇ ਹੀ ਤਥਾਕਥਤ ਧਾਰਮਿਕ ਅਦਾਰਿਆਂ 'ਚੋਂ ਨਵੀਂ ਪੇਸ਼ਕਸ਼ ਵਜੋਂ ਆਇਆ। ਮੌਤ ਤੋਂ ਬਾਅਦ ਨਰਕ ਦੀਆਂ ਭਿਆਨਕ ਯਾਤਨਾਵਾਂ ਦਾ ਪ੍ਰਚਾਰ ਤਾਂ ਸ਼ਾਇਦ ਮਨੁੱਖ ਨੂੰ ਜੀਂਵਦਿਆਂ ਪਾਪਕਰਮ ਤੋਂ ਰੋਕਣ ਲਈ ਹੀ ਕੀਤਾ ਗਿਆ ਹੋਵੇਗਾ ਪਰ ਧਰਮ ਸੰਸਥਾਵਾਂ ਵਿਚ ਵੀ ਪ੍ਰਵੇਸ਼ ਕਰ ਚੁੱਕੇ ਲੋਭੀ ਤੱਤਾਂ ਨੇ ਮਨੁੱਖ ਦੇ ਇਸ ਡਰ ਨੂੰ ਕੈਸ਼ ਕਰਾਉਣ ਲਈ "ਸਵਰਗ" ਦਾ ਪ੍ਰਚਾਰ ਕੀਤਾ। ਕਈ ਧਾਰਮਿਕ ਅਦਾਰਿਆਂ ਦੇ ਮਠਾਧੀਸ਼ਾਂ-ਮਹੰਤਾਂ ਨੇ ਸ਼ਰੇਆਮ ਐਲਾਨ ਕਰਨਾ ਸ਼ੁਰੂ ਕੀਤਾ, "ਜੇ ਕੋਈ ਪ੍ਰਾਣੀ ਜੀਵਦਿਆਂ ਜਾਂ ਮੌਤ ਤੋਂ ਬਾਅਦ ਉਸ ਦਾ ਕੋਈ ਪਰਿਵਾਰਕ ਮੈਂਬਰ ਜਾਂ ਸੁਭਚਿੰਤਕ ਇਕ ਨਿਸ਼ਚਿਤ ਰਕਮ ਸਾਨੂੰ ਦੇ ਕੇ ਉਸ ਪ੍ਰਾਣੀ ਦੇ ਨਮਿਤ, ਵਿਧੀ ਵਿਧਾਨ ਅਨੁਸਾਰ ਲਾਜ਼ਮੀ ਜਪ-ਤਪ ਕਰਵਾ ਕੇ ਸਾਥੋਂ ਪ੍ਰਾਰਥਨਾ ਕਰਵਾਏ ਤਾ ਲਾਜ਼ਮੀ ਤੌਰ 'ਤੇ ਉਸ ਪ੍ਰਾਣੀ ਨੂੰ ਸਵਰਗ ਦੀ ਪ੍ਰਾਪਤੀ ਹੋਵੇਗੀ।" ਇਸ ਸਬੰਧ ਵਿਚ ਲੋਕ ਤ੍ਰਸਟੀ ਲਈ "ਸਵਰਗ ਪ੍ਰਮਾਣ ਪੱਤਰ" ਵੀ ਦਿੱਤੇ ਜਾਣ ਲੱਗੇ। ਨਰਕ ਦਾ ਭੈ ਮਿਟ ਗਿਆ ਤਾਂ ਮਾੜੇ ਅਤੇ ਚੰਗੇ ਕਰਮਾਂ ਦਾ ਸੰਤੁਲਨ ਵੀ ਤੇਜ਼ੀ ਨਾਲ ਵਿਗੜਨ ਲੱਗਾ। ਇਹ ਕਾਲਪਨਕ ਵਿਅਵਸਥਾ, ਭਗਤਾਂ ਅਤੇ ਸਮਾਜ ਸ਼ਾਸਤ੍ਰੀਆਂ ਲਈ ਚਿੰਤਾ ਦਾ ਵਿਸ਼ਾ ਬਣੀ। ਭਗਵਾਨ ਕ੍ਰਿਸ਼ਨ ਨੇ ਕਠਿਨ ਕਰਮਕਾਂਡ ਅਤੇ ਤਥਾਕਥਤ ਪੰਡਤਾਂ-ਪੁਰੋਹਿਤਾਂ ਦੇ ਚੁੰਗਲ ਵਿਚੋਂ ਮਨੁੱਖ ਨੂੰ ਆਜ਼ਾਦ ਕਰਵਾਉਣ ਲਈ ਘੋਸ਼ਣਾ ਕੀਤੀ।

*ਮਨ: ਪ੍ਰਸਾਦਿ ਸੌਮਯਤਵੰ, ਮੋਨੰ ਆਤਮ ਨਿਗ੍ਰਾਹ*
*ਭਾਵਸ਼ੁ ਸ਼ੁੱਧੀ ਇਤਏਦ, ਤਪੋ ਮਾਨਸਮ ਉਚਯਤੇ"॥*
*—ਸ੍ਰੀਮਦ ਭਗਵਤ ਗੀਤਾ*

ਅਰਥਾਤ—ਮਨ ਦਾ ਖੇੜਾ (ਹਰ ਹਾਲ ਖੁਸ਼ ਰਹਿਣਾ), ਸਰਲਤਾ, ਮਿਤਭਾਸ਼ੀ, ਇੰਦ੍ਰੀਆਂ ਨੂੰ ਵਸ਼ ਵਿਚ ਰੱਖਣਾ ਅਤੇ ਸਦਭਾਵਨਾ, ਪੰਜ ਤੀ ਤਪ ਹਨ।"

ਪਰ ਮਹਾਭਾਰਤ ਦੇ ਜੰਗੀ ਗੁਬਾਰ ਵਿਚ ਇਹ ਜਨ-ਉਪਯੋਗੀ ਸੂਤ੍ਰ ਸਦੀਆਂ ਦਬਿਆ ਰਿਹਾ। ਉਪਰੰਤ ਰੀਸ਼ਬ ਦੇਵ ਸਵਾਮੀ ਸਹਿਤ ਜੈਨ ਤੀਰਥੰਕਰ ਅਤੇ ਭਗਵਾਨ ਬੁੱਧ ਨੇ ਜੀਅ ਮਾਤਰ ਪ੍ਰਤੀ ਸੰਵੇਦਨਸ਼ੀਲਤਾ ਅਤੇ ਸੱਤ-ਸਾਦਗੀ ਦਾ ਭਰਸਕ ਪ੍ਰਚਾਰ ਕੀਤਾ। ਅੱਗੇ ਚੱਲ ਕੇ ਸੰਤ ਨਰਹਰੀਦਾਸ, ਰਾਮਾਨੁਜਮ, ਰਾਮਾਨੰਦ, ਰੈਦਾਸ, ਭਗਤ ਕਬੀਰ, ਨਾਮਦੇਵ ਅਤੇ ਗੁਰੂ ਨਾਨਕ ਨੇ ਆਪਣੀ ਬਾਣੀ ਅਤੇ ਸੰਸਾਰ ਫੇਰੀ ਰਾਹੀਂ ਇਸੇ ਭਾਵ ਨੂੰ ਘਰਿ-ਘਰਿ ਪਹੁੰਚਾਣ ਦਾ ਆਜੀਵਨ ਉਪਰਾਲਾ ਕੀਤਾ। ਸਮਾਜ ਵਿਚ ਪ੍ਰਚਲਿਤ, ਨਰਕ ਸੁਰਗ ਦੀ ਰੂੜੀਵਾਦੀ ਪਰੰਪਰਾ ਅਤੇ ਬਿਮਾਰੀ ਮਨੁੱਖੀ ਮਾਨਸਿਕਤਾ ਨੂੰ ਭਗਤ ਕਬੀਰ ਜੀ ਤੋੜਦੇ ਹਨ—

"ਕਵਨੁ ਨਰਕੁ ਕਿਆ ਸੁਰਗੁ ਬਿਚਾਰਾ,
ਸੰਤਨ ਦੋਊ ਰਾਦੇ
ਹਮ ਕਾਹੂ ਕੀ ਕਾਣਿ ਨ ਕਢਤੇ,
ਅਪਨੇ ਗੁਰ ਪਰਸਾਦੇ-(ਕਬੀਰ) (੯੬੯)

ਕਬੀਰ ਜੀ ਨੇ ਬੜੀ ਨਿਰਭੈਤਾ ਨਾਲ ਨਰਕ ਅਤੇ ਸਵਰਗ ਦੀ -ਅਵਧਾਰਨਾ ਦਾ ਖੰਡਨ ਕੀਤਾ। ਸਪੱਸ਼ਟ ਕਿਹਾ "ਮੈਂ ਇਸ ਵਿਚਾਰਕ ਪਰੰਪਰਾ ਦਾ ਖੰਡਨ ਕਰਦਾ ਹਾਂ ਅਤੇ ਨਰਕੁ-ਸੁਰਗੁ ਦੁਹਾਂ ਦੀ ਹੋਂਦ ਨੂੰ ਨਕਾਰਦਾ ਹਾਂ... ਰੱਦ ਕਰਦਾ ਹਾਂ।

ਨਰਕ ਦਾ ਅਰਥ ਉਸ ਵਿਅਕਤੀ ਲਈ ਹੈ, ਜੋ ਮਾੜੇ ਕਰਮ ਕਰਦਾ ਹੈ ਅਤੇ ਇਸ ਦੇ ਪ੍ਰਤੀਫਲ ਤੋਂ ਡਰਦਾ ਹੈ। ਸਵਰਗ ਸ਼ਬਦ ਦੀ ਸਾਰਥਕਤਾ ਉਸ ਭੋਗੀ ਲਈ ਹੈ, ਜੋ ਮਰ ਕੇ ਵੀ, ਕਾਮਧੇਨੂੰ, ਕਲਪਿਬ੍ਰਿਖ, ਅਤੇ ਮੇਨਕਾ-ਉਰਵਸ਼ੀ ਜਿਹੀਆਂ ਸੁੰਦਰੀਆਂ ਦੀ ਆਸ ਰਖਦਾ ਹੈ। ਤਾਂ ਹੀ ਕਬੀਰ ਜੀ ਕਹਿੰਦੇ ਹਨ...." ਸੰਤਨ ਦੋਊ ਰਾਦੇ॥"

ਪੰਦਰਵੀਂ ਸਦੀ ਦੇ ਅੰਤ ਵਿਚ ਸੁਲਤਾਨ ਸਿਕੰਦਰ ਲੋਧੀ ਬਨਾਰਸ ਆਇਆ। ਹਿੰਦੂਆਂ ਮੁਸਲਮਾਨਾਂ ਦੋਵਾਂ ਕੌਮਾਂ ਦੇ ਪੰਡਿਤਾਂ ਮੌਲਵੀਆਂ ਨੇ ਕਬੀਰ ਤੇ ਕਾਫਿਰ ਹੋਣ ਦੀ ਸ਼ਿਕਾਇਤ ਕੀਤੀ। ਸੁਲਤਾਨ ਦੇ ਹੁਕਮ ਨਾਲ ਹੱਥਾਂ-ਪੈਰਾਂ ਵਿਚ ਜ਼ੰਜੀਰ ਬੰਨ ਕੇ ਕਬੀਰ ਨੂੰ ਗਹਿਰੀ ਗੰਗਾਂ ਵਿਚ ਡੋਬਿਆ ਗਿਆ। ਸੱਤ ਦੇ ਪ੍ਰਤੀ ਕਬੀਰ ਦਾ ਨਿਸ਼ਚਾ ਨਾ ਡੋਲਿਆ। ਜ਼ੰਜੀਰ ਟੁੱਟ ਗਈ...ਕਬੀਰ ਗੰਗਾਂ ਦੀ ਲਹਿਰ ਤੇ ਬਿਰਾਜਮਾਨ ਦਿਸੇ। ਮਦ ਵਿਚ ਮਸਤ ਹਾਥੀ, ਜਲਦੀ ਚਿਖਾ, ਕਬੀਰ ਦਾ ਮਨੋਬਲ ਨਾ ਡਿੱਗਾ ਸਕੀ। ਕਬੀਰ ਦੇ ਸਤਿਆਗ੍ਰਿਹ ਸਾਮ੍ਹਣੇ, ਸੁਲਤਾਨ ਨਤਮਸਤਕ ਹੋ ਗਿਆ। ਇਕ ਭਗਤ ਦੀ ਅਜਮਤੀ ਨਿਰਭੈਤਾ ਸਾਮ੍ਹਣੇ ਸਿਕੰਦਰ ਲੋਧੀ ਬਹੁਤ ਅਦਨਾ ਜਿਹਾ ਰਹਿ ਗਿਆ। ਦੋਖੀਆਂ, ਸ਼ਿਕੈਤੀਆਂ ਨੂੰ ਸਜ਼ਾਵਾਂ ਦੇਣ ਅਤੇ ਮੂੰਹ ਮੰਗੀ ਦੌਲਤ-ਰਿਆਸਤ ਦੀ ਬੇਣਤੀ ਕੀਤੀ ਪਰ ਕਬੀਰ ਨੂੰ ਨਾ ਦੁਖ ਹੈ ਨਾ ਭੁੱਖ ਹੈ... ਸੰਤਨ ਦੋਊ ਰਾਦੇ...।

ਭਗਵਾਨ ਬੁੱਧ ਦੀ ਪਹਿਲੀ ਚੀਨ ਫੇਰੀ ਸੀ। ਚੀਨ ਸਮਰਾਟ (BRU) ਬਰੂ ਨੇ ਬਹੁਤ ਆਵਭਗਤ ਕੀਤੀ। ਚੀਨ ਸੀਮਾ ਤੋਂ ਲੈ ਕੇ ਮਹਲਾਂ ਤਕ ਕੀਮਤੀ ਗਲੀਚੇ ਵਿਛਾਏ ਗਏ। ਸਾਰੇ ਸੈਨਿਕ ਰਾਜਦਰਬਾਰੀ ਤੋਂ ਲੈ ਕੇ ਆਮ ਆਵਾਮ ਤੱਕ ਅਤੇ ਗੋਲੀਆਂ ਤੋਂ ਲੈ ਕੇ ਪਟਰਾਣੀ ਤੱਕ ਸਾਰੇ ਸੇਵਾ ਲਈ ਪ੍ਰਤੀਬੱਧ ਖੜੇ ਰਹੇ। ਲੰਗਰ ਅਤੇ ਸੇਵਾ-ਟਹਿਲ ਵਿਚ ਕੋਈ ਕਮੀ ਨਾ ਰਹੀ। ਲੋੜਵੰਦਾਂ ਵਿਚ ਖੁੱਲ੍ਹੇ ਹੱਥ ਲੰਗਰ ਅਤੇ ਵਸਤ੍ਰ ਵੀ ਵਰਤਾਏ ਗਏ। ਰਾਤ ਵਿਸ਼ਰਾਮ ਸਮੇਂ, ਮੁੱਠੀ-ਚਾਪੀ ਕਰਦਿਆਂ ਰਾਜਾ ਬਰੂ ਨੇ ਪੁੱਛਿਆ, "ਭਗਵਾਨ! ਹੁਣ ਮੈਂ ਸਵਰਗ ਵਿਚ ਜਾਵਾਂਗਾ ?— ਕਹਿੰਦੇ ਹਨ ਉਸੇ ਵੇਲੇ... ਉਸੇ ਖਿਣ ਬੋਧੀ ਸਤਵ ਪਲੰਘ ਤੋਂ ਉਠ-ਖੜੇ ਹੋਇ ਤੇ ਕਿਹਾ, "ਤੂੰ ਜ਼ਰੂਰ ਨਰਕ ਵਿਚ ਜਾਏਂਗਾ।" ਕਾਮਨਾ ਅਧੀਨ ਕੀਤੀ ਹੋਈ ਸੇਵਾ ਸਿਮਰਨ ਸਭਿ ਨਿਸਫਲ ਗਿਆ। ਕਹਿੰਦੇ ਹਨ...ਠੰਢੀ ਰਾਤ ਦੇ ਹਨੇਰੇ ਵਿਚ ਬੁੱਧ ਨੇ ਉਸੇ ਵੇਲੇ ਮੱਹਲ ਤਿਆਗ ਦਿੱਤਾ। ਨੰਗੀ ਪੈਰ... ਨੰਗ ਧੜੰਗ ਇਕ ਸਾਇਆ ਜਿਹਾ... ਹੌਲੀ ਹੌਲੀ ਤੁਰਦਾ ਗਿਆ... ਜੰਗਲ ਦੀ ਘਣਘੋਰਤਾ ਵਿਚ ਗੁਮ ਹੋ ਗਿਆ। ਮੱਹਲ ਵਿਚ ਕੋਈ ਹਰਖ ਨਹੀਂ ਸੀ... ਜੰਗਲ ਦੀ ਭਿਆਣਹਤਾ ਦਾ ਸੋਗ ਨਹੀਂ.... ਸੰਤਨ ਦੋਊ ਰਾਦੇ....।

ਸ੍ਰੀ ਗੁਰੂ ਗੋਬਿੰਦ ਸਿੰਘ, ਪਾਤਸ਼ਾਹ ਸਨ, ਬਾਦਸ਼ਾਹਾਂ ਦੇ ਬਾਦਸ਼ਾਹ। ਘੁੜਸਵਾਰੀ, ਸ਼ਿਕਾਰ ਖੇਡਣਾ, ਸੈਨ-ਸੰਚਾਲਨ... ਰਾਜਸੀ ਠਾਠ-ਬਾਠ ਭਰਿਆ ਜੀਵਨ। ਪਰ ਸਮੇਂ ਐਸਾ ਵੀ ਆਇਆ, ਅਨੰਦਪੁਰ ਦਾ ਕਿਲ੍ਹਾ ਛੁੱਟ ਗਿਆ, ਸੰਗਤ ਵਿੱਛੜ ਗਈ, ਪਰਿਵਾਰ ਵਿਛੜ ਗਿਆ। ਵੱਡੇ ਦੋ ਸਾਹਿਬਜ਼ਾਦੇ ਚਮਕੌਰ-ਜੰਗ ਵਿਚ ਅੱਖਾਂ ਸਾਮ੍ਹਣੇ ਸ਼ਹੀਦ ਹੋ ਗਏ.... ਛੋਟਿਆਂ ਦੋਵਾਂ ਦੀ ਕੋਈ ਖ਼ਬਰ ਨਹੀਂ। ਪੈਰੋਂ ਨੰਗੇ... ਚੋਲਾ ਫਟੇਹਾਲ... ਪਿਛਲੇ ਚਾਰ ਦਿਨਾਂ ਤੋਂ ਭੁੱਖੇ-ਤ੍ਰਿਹਾਏ। ਪਰ ਇਸ ਮਹਾ ਵਿਕਟ ਪ੍ਰਸਥਿਤੀ ਵਿਚ ਵੀ ਚਿਹਰੇ ਤੇ ਉਹੀ ਤੇਜ, ਉਹੀ ਮਨੋਬਲ... ਉਹੀ ਚੜ੍ਹਦੀ ਕਲਾ.... ਸੁਖ-ਦੁਖ ਦਾ ਉਹੀ ਸਮਭਾਵ.... ਸੰਤਨ ਦੋਊ ਰਾਦੇ....।

੧੮ ਜਨਵਰੀ ੧੯੭੨ ਤੋਂ ਸ੍ਰੀ ਭੈਣੀ ਸਾਹਿਬ ਚੌਕੀ ਲਾਈ ਬੈਠੀ ਅੰਗ੍ਰੇਜ਼ ਪੁਲਿਸ ਅਤੇ ਬ੍ਰਿਟਿਸ਼ ਹਕੂਮਤ ਨੇ ਜ਼ੋਰ-ਜ਼ੁਲਮ ਵਿਚ ਕੋਈ ਕਸਰ ਨਹੀਂ ਛੱਡੀ। ਭੈਣੀ ਸਾਹਿਬ ਦੀ ਕਈ ਵਾਰ ਪੁਟ-ਪੁਟਾਈ, ਸੰਗਤਾਂ ਦੇ ਆਉਣ ਤੇ ਰੋਕ, ਹੋਲੇ-ਮੇਲੇ ਪਾਠਾਂ 'ਤੇ ਪਾਬੰਦੀ। ਬਾਹਰੋਂ, ਦੂਰੋਂ-ਨੇੜਿਓਂ ਆਈਆਂ ਸੰਗਤਾਂ ਨੂੰ ਗੁਰੂ ਦੇ ਦਰਸ਼ਨ-ਪਰਸ਼ਨ ਅਤੇ ਲੰਗਰ ਤੇ ਪਾਬੰਦੀ...। ਕਦੀ-ਕਿਸੇ ਭੁੱਖੇ ਸਿੱਖ ਨੂੰ, ਦਾਲਾ ਪ੍ਰਸ਼ਾਦਾ ਦਿੰਦਿਆਂ ਮਾਤਾ ਜੀਉਣ ਕੌਰ ਨੂੰ ਪੁਲਸੀਆਂ ਦੇ ਪਏ ਧੱਕੇ....। ਸਤਿਗੁਰੂ ਹਰੀ ਸਿੰਘ ਜੀ ਸਭ ਵੇਖਦੇ ਰਹੇ... ਸਹਾਰਦੇ ਰਹੇ। ੧੯੯੯ ਦੇ ਭਿਆਨਕ ਅਕਾਲ ਸਮੇਂ ਮਨੁੱਖਤਾ ਦੇ ਇਸੇ ਮਸੀਹੇ ਨੂੰ ਭੈਣੀ ਸਾਹਿਬ ਸਦਾਬਰਤ ਲਾਉਂਦਿਆਂ.... ਪ੍ਰਸ਼ਾਦ ਪਾਣੀ, ਰਾਸ਼ਨ ਦੇ ਨਾਲ-ਨਾਲ ਖਸਖਾਸ, ਬਦਾਮਾਂ ਦੇ ਵੀ ਖੁੱਲ੍ਹੇ ਗੱਫੇ ਵਰਤਾਉਂਦਿਆਂ ਗੁਰੂ ਘਰ ਨੂੰ ਵੇਖ, ਅੰਗ੍ਰੇਜ਼ੀ ਹਕੂਮਤ ਨੇ ਮਿੰਟਗੁਮਰੀ ਦੀ ਬਾਰ ਵਿਚ ਮੁਰੱਬਿਆਂ ਦਾ ਤੋਹਫਾ ਦੇ ਕੇ ਭਰੀ ਸਭਾ ਵਿਚ ਸਤਿਗੁਰਾਂ ਨੂੰ ਸਨਮਾਣਤ ਕਰਨ ਦੀ ਬੇਨਤੀ ਕੀਤੀ। ਸਤਿਗੁਰੂ ਹਰੀ ਸਿੰਘ ਨੇ ਆਪਣੇ ਸਹਿਜ ਭਾਵ ਨਾਲ ਇਸ ਪੇਸ਼ਕਸ਼ ਨੂੰ ਨਕਾਰ ਦਿੱਤਾ....। ਦੁਖ-ਸੁਖ ਦੋਵਾਂ ਸਮੇਂ ਸਮਾਨਤਾ, ਸਹਿਜਤਾ ਸੱਤ ਦਾ ਸੁਭਾਅ ਹੁੰਦੇ। ਕੋਈ ਦੁਖ ਨਹੀਂ.... ਸੁਖ ਨਹੀਂ। ਨਰਕ ਨਹੀਂ.... ਸਵਰਗ ਨਹੀਂ.... ,.... ਸਤਨ ਦੋਊ ਰਾਦੇ....ਬਸ।

**R-54, Phase 8 B**
**Sector 74, Mohali**
**Ph. : 2700221**

# ਬਾਰਾਂਮਾਹ ਕ੍ਰਿਤ ਭਾਈ ਚੰਦਾ ਸਿੰਘ

*—ਸਵਰਨ ਸਿੰਘ 'ਸਨੇਹੀ'*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿੱਛੋਂ ਮੁਰਝਾ ਗਈ ਸਿਖ ਫੁਲਵਾੜੀ ਦੀ ਪੁਨਰਸੁਰਜੀਤੀ ਅਤੇ ਅੰਗਰੇਜ਼ਾਂ ਵੱਲੋਂ ਧੋਖੇ ਨਾਲ ਹਥਿਆਏ ਸਿੱਖ ਰਾਜ ਦੀ ਪੁਨਰਸਥਾਪਨਾ ਲਈ ਜਤਨਸ਼ੀਲ ਹੋਣ ਵਾਲੀ ਪੰਜਾਬ ਦੀ ਪਹਿਲੀ ਸਮਾਜ ਸੁਧਾਰਕ ਸਿੱਖ ਸੰਪਰਦਾ ਜਿਸ ਦਾ ਮੁਢ ਸੰਮਤ ੧੯੧੪ ਬਿ: ਦੀ ਵਿਸਾਖੀ ਦੇ ਦਿਨ ਲੁਧਿਆਣਾ ਜ਼ਿਲ੍ਹਾ ਦੇ ਛੋਟੇ ਜਿਹੇ ਪਿੰਡ ਭੈਣੀ ਰਾਈਆਂ ਵਿਚ, ਸਤਿਗੁਰੂ ਰਾਮ ਸਿਘ ਵੱਲੋਂ ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾਏ ਜਾਣ ਨਾਲ ਬੱਝਾ, ਆਪਣੇ ਜਨਮ ਤੋਂ ਹੀ ਪੰਜਾਬ ਵਿਚ ਅੰਗਰੇਜ਼ਾਂ ਦੇ ਰਾਜ ਦੇ ਵਿਰੁੱਧ ਸੀ। ਬਹੁਤੇ ਚਾਤਰ ਫਰੰਗੀ ਨੂੰ ਇਸ ਗੱਲ ਦੀ ਸਮਝ ਕਈ ਸਾਲ ਪਿੱਛੋਂ ੧੮੬੩ ਈ. ਦੇ ਨੇੜੇ ਤੇੜੇ ਜਾ ਕੇ ਆਉਣ ਲੱਗੀ ਸੀ।

ਇਸ ਸੰਪਰਦਾ ਦਾ ਵਿਕਾਸ ਬੜੀ ਤੇਜ਼ੀ ਨਾਲ ਹੋਇਆ ਜਿਸ ਦੇ ਕੁਝ ਕਾਰਨ ਸਨ। ਇਕ ਤਾਂ ਬਹੁਤੇ ਪੰਜਾਬੀਆਂ ਵਿਚ ਅਜੇ ਸਿੱਖ ਰਾਜ ਪ੍ਰਤੀ ਸੁਹਿਰਦ ਭਾਵਨਾ ਕਾਇਮ ਸੀ। ਉਨ੍ਹਾਂ ਅੰਦਰ ਅਜੇ ਸਿੱਖ ਰਾਜ ਦੀ ਪੁਨਰਸਥਾਪਨਾ ਦੀ ਅਗਨੀ ਵੀ ਧੁਖ ਰਹੀ ਸੀ ਜਿਸ ਨੂੰ ਪ੍ਰਜਵਲਤ ਕਰਨ ਲਈ ਅੰਗਰੇਜ਼ਾਂ ਦੇ 'ਜੀ ਹਜ਼ੂਰੀਏ' ਬਣੇ ਪੰਜਾਬ ਵਿਚ ਨਾਮਧਾਰੀ ਸੰਪਰਦਾ ਤੋਂ ਬਿਨਾ ਹੋਰ ਕੋਈ ਥਾਂ ਨਹੀਂ ਸੀ ਰਹਿ ਗਿਆ। ਇਸ ਲਈ ਸਿੱਖ ਰਾਜ ਵਿਚ ਛੋਟੇ ਮੋਟੇ ਅਹੁਦਿਆਂ 'ਤੇ ਰਹਿਣ ਵਾਲੇ ਸਿੱਖ, ਨਾਮਧਾਰੀ ਸਿੰਘ ਸੱਜਣ ਲੱਗ ਪਏ। ਅਸਲ ਵਿਚ ਅਜਿਹੇ ਲੋਕ ਹੀ ਸਨ ਜਿਨ੍ਹਾਂ ਨੇ ਨਾਮਧਾਰੀ ਸਜਣ ਪਿੱਛੋਂ ਅੰਗਰੇਜ਼ਾਂ ਨੂੰ ਵਖਤ ਪਾਈ ਰੱਖਿਆ।[1] ਕੇਵਲ ਸਿੱਖ ਹੀ ਨਹੀਂ ਸਗੋਂ ਸਰਕਾਰੀ ਰਿਪੋਰਟਾਂ ਵਿਚ ਕਾਬਲ ਦੇ ਅਬਦੁਲ ਰਜ਼ਾਕ ਅਮੀਰ ਦੇ ਦੋ ਲੜਕਿਆਂ ਦੇ ਭੈਣੀ ਸਾਹਿਬ ਦੀਖਿਆ ਲੈਣ ਆਉਣ ਦੀ ਤਸਦੀਕ ਵੀ ਹੋਈ ਮਿਲਦੀ ਹੈ।[2] ਇਸ ਹਿਸਾਬ, ਨਾਮਧਾਰੀਆਂ ਦੀਆਂ ਧੁੰਮਾਂ ਸਰਹਦੋਂ ਪਾਰ ਪਹੁੰਚ ਗਈਆਂ ਸਨ ਤਾਂ ਪੰਜਾਬ ਵਿਚ ਅਸਰ ਕਿੰਨਾਂ ਹੋਵੇਗਾ ? ਇਹ ਲੋਕ ਗੀਤ ਨਾਮਧਾਰੀ ਸਿੰਘਾਂ ਦੇ ਚਰਿੱਤਰ ਦੀ ਮੂੰਹ ਬੋਲਦੀ ਤਸਵੀਰ ਸੀ—

ਕੂਕਿਆਂ ਦਾ ਪੰਥ ਨਿਰਾਲਾ।<br>
ਹੱਥਾਂ ਦੇ ਵਿਚ ਗੜਵਾ ਰੱਖਦੇ<br>
ਗਲ ਵਿਚ ਉੱਨ ਦੀ ਮਾਲਾ।<br>
ਅੰਗਰੇਜ਼ਾ ਦੀ ਈਨ ਨਾ ਮੰਨਦੇ,<br>
ਮੰਗਿਆ ਦੇਣ ਨਾ ਹਾਲਾ।<br>
ਰਾਜ ਅੰਗਰੇਜ਼ਾਂ ਦਾ... ਚਾਰ ਦਿਨਾਂ ਦਾ ਚਾਲਾ।

ਦੂਜੇ, ਨਾਮਧਾਰੀਆਂ ਦੇ ਸਮਾਜ ਸੁਧਾਰ ਦੇ ਪ੍ਰੋਗਰਾਮਾਂ ਨੇ ਵੀ ਲੋਕਾਂ ਨੂੰ ਆਕਰਸ਼ਤ ਕੀਤਾ ਜਿਸ ਕਰ ਕੇ ਸਮਕਾਲੀ ਮੁਸਲਮਾਨ ਲੇਖਕ ਗੁਲਾਮ ਭੀਖ ਜਲੰਧਰੀ ਲਿਖਦਾ ਹੈ ਕਿ 'ਮੌਜ਼ਿਆ ਕੇ ਮੌਜ਼ਿਆ ਗਾਉਂ ਕੇ ਗਾਉਂ ਕੂਕਾ ਹੋ ਗਏ।[3] ਇਸੇ ਗੱਲ ਦੀ ਗਵਾਹੀ ਭਰਦੀ ਹੋਈ ਸਰਕਾਰੀ ਰਿਪੋਰਟ ਤਸਲੀਮ ਕਰਦੀ ਹੈ ਕਿ ਅੰਬਾਲਾ ਪਰਗਣਾ ਵਿਚ ੧੫ ਪਿੰਡ ਕੂਕਿਆਂ ਦੇ ਹੋ ਗਏ ਸਨ।

ਦੇਸ ਵਿਚੋਂ ਅੰਗਰੇਜ਼ਾਂ ਨੂੰ ਕੱਢਣ ਲਈ ਮਹਾਤਮਾ ਗਾਂਧੀ ਦੀ 'ਭਾਰਤ ਛੋੜੋ' ਲਹਿਰ ਦਾ, ਇਤਿਹਾਸ ਵਿਚ ਉਭਰਵੇਂ ਰੂਪ ਵਿਚ ਵਰਨਣ ਕੀਤਾ ਗਿਆ ਮਿਲਦਾ ਹੈ ਪਰ ਇਸ ਤੋਂ ਲਗਪਗ ਪੌਣੀ ਸਦੀ ਪਹਿਲਾਂ ਬੜੇ ਜ਼ਬਰਦਸਤ ਸ਼ਬਦਾਂ ਵਿਚ ਤੇ ਦਲੇਰਾਨਾ ਢੰਗ ਨਾਲ ਸਰਕਾਰੀ ਅਮਲੇ ਤੇ ਹਮਲਾ ਕਰ ਕੇ 'ਇਥੋਂ ਚੁਕ ਲੈ ਫਰੰਗੀਆ ਛਾਉਣੀ, ਖਾਲਸੇ ਨੇ ਰਾਜ ਕਰਨਾ' ਵਾਲਾ ਕ੍ਰਾਂਤੀਕਾਰੀ ਨਾਅਰਾ ਲਾਉਣ ਵਾਲੇ ਨਾਮਧਾਰੀਆਂ ਦੀ ਕਾਰਗੁਜ਼ਾਰੀ ਇਤਿਹਾਸਕਾਰਾਂ ਦੀ ਸੰਕੀਰਨਤਾ ਦੇ ਭਾਰ ਹੇਠ ਹੀ ਦੱਬੀ ਰਹਿ ਗਈ ਜਦ ਕਿ ੧੮੫੭ ਦੇ ਗਦਰ ਸਮੇਂ ਸਿੱਖਾਂ ਵੱਲੋਂ ਅੰਗਰੇਜ਼ਾਂ ਦੀ ਮਦਦ ਕਰਨ ਦਾ ਸਿੱਖਾਂ ਦੇ ਮੱਥੇ ਲੱਗਾ ਕਲੰਕ ਨਾਮਧਾਰੀਆਂ ਵੱਲੋਂ ਦਿੱਤੀਆਂ ਗਈਆਂ ਕੁਰਬਾਨੀਆਂ ਨਾਲ ਹੀ ਧੋਤਾ ਗਿਆ ਸੀ। ਅੰਗਰੇਜ਼ ਭਾਰਤ ਵਿਚ ਆਇਆ ਤਾਂ ਵਪਾਰੀ ਦੀ ਸ਼ਕਲ ਵਿਚ ਸੀ ਪਰ ਆਪਣੀ 'ਪਾੜੋ ਤੇ ਰਾਜ ਕਰੋ' ਦੀ ਕੂਟਨੀਤੀ ਦੇ ਸਹਾਰੇ ਉਸ ਨੇ ਇਥੋਂ ਦੀ ਰਾਜਸੱਤਾ ਸਾਂਭਣ ਦਾ ਪ੍ਰਯੋਗ ਕੀਤਾ ਜਿਹੜਾ ਭਾਰਤੀਆਂ ਦੀਆਂ ਕਈ ਕਿਸਮ ਦੀਆਂ ਕਮਜ਼ੋਰੀਆਂ ਕਾਰਨ ਸਫਲ ਹੋ ਗਿਆ। ਉਹਨੇ ਇਕ ਤੋਂ ਪਿਛੋਂ ਦੂਜੀ ਰਿਆਸਤ 'ਤੇ ਕਬਜ਼ਾ ਕਰਨਾ ਆਰੰਭਿਆ ਤੇ ਹੌਲੀ ਹੌਲੀ ਉਹ ਸਾਰੇ ਭਾਰਤ ਦਾ ਮਾਲਕ ਬਣ ਗਿਆ। ਪੰਜਾਬ ਅੰਗਰੇਜ਼ਾਂ ਦੇ ਪੰਜੇ ਵਿਚ ਫਸਣ ਵਾਲਾ ਭਾਰਤ ਦਾ ਆਖਰੀ ਸੂਬਾ ਸੀ ਜਿਸ ਤੇ ਕਬਜ਼ਾ ਕਰਨ ਦੀ ਕਿਰਿਆ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਅਤੇ ਕੁਝ ਸਿੱਖ ਆਗੂਆਂ ਦੀ ਗਦਾਰੀ ਨੇ ਹੋਰ ਵੀ ਸਹਿਲ ਕਰ ਦਿੱਤਾ ਸੀ।

ਨਵੀਂ ਧਰਤੀ ਦੇ ਮਾਲਕ ਬਣਨ ਪਿੱਛੋਂ, ਸਥਾਨਕ ਦੇਸ਼ ਭਗਤਾਂ ਵੱਲੋਂ ਹੋਣ ਵਾਲੇ ਵਿਰੋਧ ਦੀ ਸੰਭਾਵਨਾ ਨੂੰ ਧਿਆਨ ਵਿਚ ਰਖਦਿਆਂ ਅੰਗਰੇਜ਼ਾਂ ਨੇ ਕਈ ਤਰ੍ਹਾਂ ਦੇ ਕਾਨੂੰਨ ਬਣਾਏ

ਜਿਨ੍ਹਾਂ ਵਿਚੋਂ ਇਕ ਸੀ ਪ੍ਰੈੱਸ ਐਕਟ ਜਿਸ ਦੇ ਫਲਸਰੂਪ ਸਰਕਾਰ ਨੂੰ ਕਈ ਪ੍ਰਕਾਰ ਦੇ ਅਧਿਕਾਰ ਪ੍ਰਾਪਤ ਹੋ ਗਏ। ਉਸ ਨੂੰ ਕਾਗਜ਼ ਦੇ ਜਿਸ ਕਿਸੇ ਵੀ ਪ੍ਰਕਾਸ਼ਤ ਪੁਰਜ਼ੇ ਵਿਚੋਂ ਕਿਸੇ ਖਤਰੇ ਦੀ ਸੰਭਾਵਨਾ ਦੀ ਵੀ ਬੂ ਆ ਜਾਏ ਉਦੋਂ ਹੀ ਉਸ ਵਿਰੁੱਧ ਕਾਨੂੰਨੀ ਕਾਰਵਾਈ ਕਰ ਸਕਦੀ ਸੀ। ੧੪ ਮਾਰਚ ੧੮੭੮ ਨੂੰ ਪਾਸ ਕੀਤੇ ਗਏ ਵਰਨੈਕੁਲਰ ਪ੍ਰੈੱਸ ਐਕਟ ਦਾ ਮਨੋਰਥ ਭਾਰਤੀ ਭਾਸ਼ਾਵਾਂ ਵਿਚ ਵਿਦਰੋਹੀ ਲਿਖਤਾਂ ਦੇ ਪ੍ਰਕਾਸ਼ਨ 'ਤੇ ਪਾਬੰਦੀ ਲਾਉਣੀ ਤੇ ਦੋਸ਼ੀਆਂ ਨੂੰ ਦੰਡ ਦੇਣਾ ਸੀ।[5] ਇਸ ਨਾਲ ਸਰਕਾਰ ਨੇ ਇਹ ਅਧਿਕਾਰ ਵੀ ਪ੍ਰਾਪਤ ਕਰ ਲਿਆ ਕਿ ਉਹ ਕਚਹਿਰੀ ਤੋਂ ਵਾਰੰਟ ਜਾਰੀ ਕਰਵਾਏ ਬਗੈਰ ਹੀ ਕਿਸੇ ਥਾਂ ਦੀ ਤਲਾਸ਼ੀ ਲੈ ਸਕਦੀ ਸੀ।

੧੮੯੮ ਵਿਚ ਭਾਰਤੀ ਡੰਡਾਵਲੀ ਸੰਘਤਾ ਦੀ ਧਾਰਾ ੧੨੪ ਏ ਨੂੰ ਹੋਰ ਸ਼ਕਤੀਸ਼ਾਲੀ ਬਣਾਇਆ ਗਿਆ।[6] ਇਸ ੧੨੪-ਏ ਵਿਚ ਕੀ ਸੀ ? "ਜੇ ਕੋਈ ਬੋਲੇ ਗਏ ਜਾਂ ਲਿਖੇ ਗਏ ਸ਼ਬਦਾਂ ਰਾਹੀਂ ਸੰਕੇਤ ਰਾਹੀਂ ਦ੍ਰਿਸ਼ਟਮਾਨ ਰੂਪਾਂ ਰਾਹੀਂ ਜਾਂ ਹੋਰਵੇਂ ਭਾਰਤ ਵਿਚ ਕਾਨੂੰਨ ਅਨੁਸਾਰ ਥਾਪੀ ਸਰਕਾਰ ਪ੍ਰਤੀ ਘਿਰਨਾ ਪੈਦਾ ਕਰੇਗਾ ਜਾਂ ਪੈਦਾ ਕਰਨ ਦਾ ਜਤਨ ਕਰੇਗਾ, ਗਦਾਰੀ ਲਈ ਭੜਕਾਵੇਗਾ ਜਾਂ ਭੜਕਾਉਣ ਦਾ ਜਤਨ ਕਰੇਗਾ। ਉਹ ਉਮਰ ਕੈਦ ਨਾਲ, ਜਿਸ ਵਿਚ ਜੁਰਮਾਨਾ ਜੋੜਿਆ ਜਾ ਸਕੇਗਾ ਜਾਂ ਤਿੰਨ ਸਾਲ ਤੱਕ ਦੀ ਕੈਦ, ਜਿਸ ਵਿਚ ਜੁਰਮਾਨਾ ਜੋੜਿਆ ਜਾ ਸਕੇਗਾ, ਨਾਲ ਦੰਡਿਤ ਕੀਤਾ ਜਾਵੇਗਾ।"[7]

ਫਿਰ ੧੯੧੦ ਵਿਚ ਸਰਕਾਰ ਇਸ ਤੋਂ ਵੀ ਅੱਗੇ ਵਧੀ। ਭਾਰਤੀ ਪ੍ਰੈੱਸ ਐਕਟ ਵਿਚ ਹਿੰਸਾ ਤੇ ਵਿਦਰੋਹ ਦੀ ਪ੍ਰੇਰਨਾ ਨੂੰ ਦੋਸ਼ ਕਰਾਰ ਦੇ ਕੇ ਉਸ ਪ੍ਰੈੱਸ ਤੋਂ, ਜਿਸ ਵਿਚ ਵਿਦਰੋਹ, ਕਤਲ ਜਾਂ ਆਤਸ਼ੀ ਵਸਤਾਂ ਬਣਾਉਣ ਦੀ ਪ੍ਰੇਰਨਾ ਦੇਣ ਵਾਲੀ ਸਮੱਗਰੀ ਛਪੀ ਹੋਵੇ, ਜ਼ਮਾਨਤ ਮੰਗਣ 'ਤੇ ਜ਼ਬਤ ਕਰਨ ਦਾ ਅਧਿਕਾਰ ਵੀ ਸਰਕਾਰ ਨੇ ਪ੍ਰਾਪਤ ਕਰ ਲਿਆ। ੧੯੧੩-੧੪ ਵਿਚ ਇਸ ਨੂੰ ਹੋਰ ਪਾਣ ਚਾੜ੍ਹੀ ਗਈ। ਇਕ ਵਾਰ ਜ਼ਮਾਨਤ ਜ਼ਬਤ ਹੋ ਜਾਣ ਪਿੱਛੋਂ ਉਸੇ ਗਲਤੀ ਨੂੰ ਦੁਹਰਾਏ ਜਾਣ 'ਤੇ ਜ਼ਮਾਨਤ ਦੁੱਗਣੀ ਰਕਮ ਦੀ ਵੀ ਮੰਗੀ ਜਾ ਸਕਦੀ ਹੈ।

ਪੰਜਾਬੀ ਜਾਂ ਭਾਰਤੀ ਭਾਸ਼ਾਵਾਂ ਲਈ ਉਚੇਰੇ ਤੌਰ 'ਤੇ ਬਣਾਇਆ ਗਿਆ ਵਰਨੈਕੁਲਰ ਐਕਟ ਇਕ ਵਿਸ਼ੇਸ਼ ਮਾਰੂ ਹਥਿਆਰ ਸੀ। ਅੰਗਰੇਜ਼ੀ ਵਿਚ ਛਪਣ ਵਾਲੀ ਕਿਸੇ ਲਿਖਤ ਤੇ ਕਿਸੇ ਕਾਰਵਾਈ ਦੀ ਲੋੜ ਹੀ ਨਹੀਂ ਸੀ ਹੁੰਦੀ ਕਿਉਂਕਿ ਉਹ ਲਿਖਤ ਉਨ੍ਹਾਂ ਗਿਣਤੀ ਦੇ ਬੰਦਿਆਂ ਨੇ ਪੜ੍ਹਨੀ ਹੁੰਦੀ ਸੀ ਜਿਹੜੇ ਜਾਂ ਤਾਂ ਅੰਗਰੇਜ਼ ਹੀ ਸਨ ਜਾਂ ਉਨ੍ਹਾਂ ਦੀਆਂ ਵਿਦਿਅਕ ਸੰਸਥਾਵਾਂ ਵਿਚੋਂ ਪਾਸ ਹੋਏ ਉਨ੍ਹਾਂ ਦੀ ਬਿਰਤੀ ਵਾਲੇ ਭਾਰਤੀ ਸਨ ਜਿਨ੍ਹਾਂ ਤੋਂ ਸਰਕਾਰ ਨੂੰ ਕੋਈ ਖਤਰਾ ਨਹੀਂ ਸੀ ਹੁੰਦਾ। ਭਾਰਤੀ ਭਾਸ਼ਾਵਾਂ ਵਿਚ ਲਿਖੀ ਗਈ ਹਰ ਲਿਖਤ ਨੂੰ ਸਥਾਨਕ ਜਾਂ ਜਿਨ੍ਹਾਂ ਨੂੰ ਉਦੋਂ ਦੇਸੀ ਲੋਕ ਕਿਹਾ ਜਾਂਦਾ ਸੀ, ਨੇ ਪੜ੍ਹਨਾ ਹੁੰਦਾ ਸੀ ਤੇ ਉਨ੍ਹਾਂ ਦੀ ਨਿਸ਼ਚੇ ਹੀ ਗਿਣਤੀ ਅੰਗਰੇਜ਼ੀ ਪੜ੍ਹਿਆਂ ਨਾਲੋਂ ਸੈਂਕੜੇ ਗੁਣਾ ਵਧੇਰੇ ਹੁੰਦੀ ਸੀ। ਫਿਰ ਇਸ ਲਿਖਤ ਨੇ ਸਿੱਧਾ ਉਨ੍ਹਾਂ ਦੇ ਦਿਮਾਗਾਂ 'ਤੇ ਅਸਰ ਕਰਨਾ ਹੁੰਦਾ ਸੀ। ਕਵਿਤਾ ਵਿਚ ਇਸ ਪੱਖੋਂ ਹੋਰ ਵੀ ਵੱਡਾ 'ਔਗੁਣ' ਹੁੰਦਾ ਹੈ। ਇਸੇ ਕਰ ਕੇ ਵਰਨੈਕੁਲਰ ਐਕਟ ਦੀ ਕਾਢ ਕੱਢਣ ਤੇ ਪਿੱਛੋਂ ਭਾਰਤੀ ਪ੍ਰੈੱਸ ਐਕਟ ਪਾਸ ਕਰਨ ਦੀ ਲੋੜ ਮਹਿਸੂਸ ਕੀਤੀ ਗਈ ਸੀ। ਅੰਗਰੇਜ਼ੀ ਵਿਚ ਪ੍ਰਕਾਸ਼ਤ ਬਹੁਤ ਘੱਟ ਪੁਸਤਕਾਂ ਜ਼ਬਤ ਹੋਈਆਂ ਹੋਣਗੀਆਂ ਤੇ ਉਹ ਵੀ ਉਹ ਹੋਣਗੀਆਂ ਜੋ ਅੰਗਰੇਜ਼ੀ ਪੜ੍ਹ ਕੇ ਦੇਸ਼ ਭਗਤੀ ਭਾਵਨਾ ਦੇ ਪ੍ਰਚਾਰ ਵਿਚ ਜੁੱਟਣ ਵਾਲੇ ਭਾਰਤੀਆਂ ਨੇ ਦੇਸ ਦੀਆਂ ਭਾਵਨਾਵਾਂ ਅੰਗਰੇਜ਼ੀ ਪੜ੍ਹਿਆਂ ਤੱਕ ਪਹੁੰਚਾਉਣ ਲਈ ਲਿਖੀਆਂ ਹੋਣਗੀਆਂ।

ਪ੍ਰਕਾਸ਼ਤ ਸਾਹਿਤ ਵਿਰੁੱਧ ਕਾਰਵਾਈ ਕਰਨ ਲਈ ਅਕਸਰ ਰਾਜ ਵਿਦਰੋਹ ਦੇ ਦੋਸ਼ ਦਾ ਆਸਰਾ ਲਿਆ ਜਾਂਦਾ। ਰਾਜ ਵਿਦਰੋਹ ਦੀ ਪਰਿਭਾਸ਼ਾ ਸਮੇਂ ਸਮੇਂ ਬਦਲਦੀ ਰਹੀ ਹੈ। ਜਾਰਜ ਬਾਵੀਅਰ ਰਚਿਤ ਕਾਨੂੰਨੀ ਸ਼ਬਦਕੋਸ਼ ਅਨੁਸਾਰ ਛਾਪੇਖਾਨੇ ਵਿਚ ਅਖਰ ਜੋੜਨੇ, ਛਾਪਣਾ ਜਾਂ ਪਰਕਾਸ਼ਤ ਕਰਨਾ, ਰਾਜੇ ਜਾਂ ਸਰਕਾਰ ਜਾਂ ਪਾਰਲੀਮੈਂਟ ਦੇ ਕਿਸੇ ਸਦਨ ਵਿਰੁੱਧ ਘਿਰਣਾ ਉਪਜਾਉਣਾ ਜਾਂ ਉਨ੍ਹਾਂ ਦਾ ਅਪਮਾਨ ਕਰਨਾ, ਜਾਂ ਚਰਚ ਜਾਂ ਕਾਨੂੰਨੀ ਤੌਰ ਤੇ ਸਥਾਪਤ ਸਰਕਾਰ ਵਿਰੁੱਧ ਕਿਸੇ ਤਬਦੀਲੀ ਲਈ ਗੈਰ ਕਾਨੂੰਨੀ ਢੰਗਾਂ ਨਾਲ ਲੋਕਾਂ ਨੂੰ ਭੜਕਾਉਣਾ ਰਾਜ ਵਿਦਰੋਹ ਹੀ ਮੰਨਿਆ ਗਿਆ ਹੈ।[8]

ਉਪਰੋਕਤ ਕਾਨੂੰਨਾਂ ਤੇ ਇਨ੍ਹਾਂ ਵਰਗੇ ਹੋਰ ਸਹਾਇਕ ਕਾਨੂੰਨਾਂ ਦੇ ਆਸਰੇ ਪ੍ਰਕਾਸ਼ਿਤ ਸਾਹਿਤ ਦੀ ਜ਼ਬਤੀ ਦਾ ਬਹੁਤਾ ਦੌਰ ੧੯੨੦ ਤੋਂ ੧੯੪੭ ਈ. ਤਕ ਚਲਿਆ। ਇਸ ਦੌਰਾਨ ਸਮੁੱਚੇ ਭਾਰਤ ਵਿਚ ਜ਼ਬਤ ਹੋਏ ਸਾਹਿਤ ਵਿਚ ਪੰਜਾਬ ਦਾ ਵੱਡਾ ਹਿੱਸਾ ਸੀ ਜਦੋਂ ਪੰਜਾਬ ਵਿਚ ਲਗਪਗ ਇਕ ਹਜ਼ਾਰ ਕਿਤਾਬਚੇ, ਦੋਵਰਕੀਆਂ-ਚੌਵਰਕੀਆਂ ਆਦਿ ਜ਼ਬਤ ਕੀਤੀਆਂ ਗਈਆਂ। ਉਦੋਂ ਲੋਕਾਂ ਦੀ ਸਹੂਲਤ ਨੂੰ ਧਿਆਨ ਵਿਚ ਰਖਦਿਆਂ ਤੇ ਪ੍ਰਕਾਸ਼ਿਤ ਕੀਤੇ ਜਾਣ ਵਾਲੇ ਸਾਹਿਤ ਦੇ ਪ੍ਰਭਾਵ ਦਾ ਸਿਟਾ ਛੇਤੀ ਤੋਂ ਛੇਤੀ ਦੇਖੇ ਜਾਣ ਦੀ ਉਤਸੁਕਤਾ ਅਧੀਨ ਗਰਮਾ ਗਰਮ ਪ੍ਰਚਾਰ ਵਾਸਤੇ ਮੋਟੀਆਂ ਪੁਸਤਕਾਂ ਦੇ ਮੁਕਾਬਲੇ ਛੋਟੇ ਕਿਤਾਬਚੇ ਆਦਿ ਹੀ ਬਹੁਤੇ ਛਾਪੇ ਜਾਂਦੇ

ਸਨ। ਵੱਖ-ਵੱਖ ਰਾਜਸੀ ਤੇ ਧਾਰਮਕ ਲਹਿਰਾਂ ਵੱਲੋਂ ਛਾਪਿਆ ਜਾਂਦਾ ਸਾਹਿਤ ਇਸੇ ਕਰਕੇ ਕਿਤਾਬਚਿਆਂ ਆਦਿ ਦੇ ਰੂਪ ਵਿਚ ਹੀ ਹੁੰਦਾ ਸੀ। ਰਾਜਸੀ ਪਾਰਟੀਆਂ ਤਾਂ ਅੰਗਰੇਜ਼ ਤੇ ਉਸ ਦੀ ਨੀਤੀ ਦੀ ਆਲੋਚਨਾ ਕਰਦੀਆਂ ਸਨ ਪਰ ਲੋਕਾਂ ਵਿਚ ਸੰਪਰਦਾਈ ਝਗੜਿਆਂ ਦੇ ਮੌਕੇ ਘਟਾਉਣ ਦੇ ਜਤਨ ਦੇ ਬਹਾਨੇ ਸਰਕਾਰ ਨੂੰ ਧਾਰਮਿਕ ਲਹਿਰਾਂ ਵਿਰੁੱਧ ਵੀ ਕਾਰਵਾਈ ਕਰਨ ਦਾ ਮੌਕਾ ਮਿਲ ਜਾਂਦਾ ਸੀ।[9]

ਨਾਮਧਾਰੀਆਂ ਦੇ ਸਬੰਧ ਵਿਚ ਛਪਣ ਵਾਲਾ ਸਾਹਿਤ ਦੋ ਤਰ੍ਹਾਂ ਦਾ ਸੀ। ਇਕ ਨਾਮਧਾਰੀ ਲੇਖਕਾਂ ਦੀ ਕਲਮ ਦੀ ਉਪਜ ਤੇ ਦੂਜਾ ਗੈਰ ਨਾਮਧਾਰੀ ਲੇਖਕਾਂ ਜਾਂ ਇਤਿਹਾਸਕਾਰਾਂ ਦੁਆਰਾ ਰਚਿਆ ਗਿਆ ਸਾਹਿਤ ਜਿਸ ਵਿਚ ਨਾਮਧਾਰੀਆਂ ਦੀਆਂ ਕੁਰਬਾਨੀਆਂ ਦਾ ਵਿਸਤੀਰਤ, ਪ੍ਰਸੰਸਾਯੋਗ ਤੇ ਪ੍ਰਭਾਵਸ਼ਾਲੀ ਢੰਗ ਨਾਲ ਵਰਨਣ ਕੀਤਾ ਗਿਆ ਹੁੰਦਾ ਸੀ। ਨਾਮਧਾਰੀਆਂ ਦਾ ੧੯੨੦ ਈ. ਤੋਂ ਪਹਿਲਾਂ ਦਾ ਬਹੁਤਾ ਸਾਹਿਤ ਹਥਲਿਖਤ ਰੂਪ ਵਿਚ ਹੋਣ ਕਰ ਕੇ ਕਿਸੇ ਇਕ ਵਿਅਕਤੀ ਕੋਲ ਜਾਂ ਸੁਰਖਿਅਤ ਸਥਾਨ 'ਤੇ ਸੰਭਾਲਿਆ ਹੋਣ ਕਾਰਨ ਸਰਕਾਰ ਦੀ ਨਜ਼ਰੇ ਚੜ੍ਹਨ ਦਾ ਸੁਆਲ ਹੀ ਪੈਦਾ ਨਹੀਂ ਸੀ ਹੁੰਦਾ। ਫਿਰ ਨਾਮਧਾਰੀ ਇਤਿਹਾਸ ਦਾ ਸਹੀ ਰੂਪ ਆਮ ਜਨਤਾ ਸਾਹਮਣੇ ਰੱਖਣ ਤੇ ਸਮਾਜ ਸੁਧਾਰ ਦੇ ਪ੍ਰਚਾਰ ਦੇ ਖਿਆਲ ਨਾਲ, ਨਾਮਧਾਰੀ ਪੰਥ ਦੇ ਤਦਵਕਤੀ ਮੁਖੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਭਾਈ ਮਹਾਰਾਜ ਗੁਰਦਿਆਲ ਸਿੰਘ ਨੇ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਮਈ ੧੯੨੦ ਵਿਚ ਲਾਹੌਰ ਤੋਂ ਸਪਤਾਹਿਕ 'ਸਤਿਜੁਗ' ਦਾ ਪ੍ਰਕਾਸ਼ਨ ਆਰੰਭਿਆ।[10]

ਨਾਮਧਾਰੀ ਛਾਪਾਖਾਨਾ ਲੱਗਣ ਤੋਂ ਪਹਿਲਾਂ ਨਾਮਧਾਰੀਆਂ ਦੇ ਉਕਤ ਕਿਸਮ ਦੇ ਜ਼ਿਕਰ ਵਾਲੀਆਂ ਗੈਰਨਾਮਧਾਰੀ ਲੇਖਕਾਂ ਦੀਆਂ ਪੁਸਤਕਾਂ ਵੀ ਸਰਕਾਰ ਜ਼ਬਤ ਕਰ ਚੁਕੀ ਸੀ ਕਿਉਂ ਕਿ ਉਨ੍ਹਾਂ ਵਿਚ ਜਾਂ ਤਾਂ ਸਰਕਾਰ ਦੇ ਝੂਠ ਤੂਫਾਨ ਦਾ ਭਾਂਡਾ ਭੰਨਿਆ ਗਿਆ ਹੁੰਦਾ ਸੀ ਜਾਂ ਫਿਰ ਨਾਮਧਾਰੀਆਂ ਦੀ ਸਰਕਾਰ ਨੂੰ ਚੁਭਣ ਵਾਲੀ ਪਰ ਤੱਥ ਆਧਾਰਿਤ ਸੱਚੀ ਪ੍ਰਸੰਸਾ ਕੀਤੀ ਗਈ ਹੁੰਦੀ। ਧਿਆਨ ਵਿਚ ਰੱਖਣ ਵਾਲੀ ਇਕ ਗੱਲ ਇਹ ਹੈ ਕਿ ਬਰਤਾਨਵੀ ਸਾਮਰਾਜ ਦੇ ਦੁਸ਼ਮਣ ਦੀ ਪ੍ਰਸੰਸਾ ਕੇਵਲ ਦੇਸ ਭਗਤੀ ਭਾਵਨਾ ਵਾਲੇ ਲੇਖਕ ਹੀ ਕਰ ਸਕਦੇ ਹਨ ਜਿਹੜੇ ਪਹਿਲਾਂ ਹੀ ਅੰਗਰੇਜ਼ ਦੀ ਅੱਖ ਦਾ ਰੋੜ ਬਣ ਚੁੱਕੇ ਹੁੰਦੇ ਸਨ। ੧੯੯੫ ਈ. ਵਿਚ ਬਾਵਾ ਨਿਹਾਲ ਸਿੰਘ ਰਚਿਤ ਉਰਦੂ ਗ੍ਰੰਥ 'ਖੁਰਸ਼ੀਦੇ ਖਾਲਸਾ'[11] ਦੀ ਇਸ ਸਬੰਧ ਵਿਚ ਉਦਾਹਰਣ ਇਸ ਕਰ ਕੇ ਵੀ ਬਹੁਤ ਉੱਘੀ ਤੇ ਵਰਨਣਯੋਗ ਹੈ ਕਿ ਇਹ ਲੇਖਕ ਅੰਗਰੇਜ਼ਾਂ ਦਾ ਦੁਸ਼ਮਣ ਨਹੀਂ ਸਗੋਂ ਰਿਆਸਤ ਕਲਸੀਆ ਵਿਚ ਥਾਣੇਦਾਰ ਸੀ। ਦੂਸਰੇ, ਇਸ ਦੀ ਜ਼ਬਤੀ ਤੋਂ ਫੌਰਨ ਪਿੱਛੋਂ ਪ੍ਰਕਾਸ਼ਿਤ ਹੋਏ ਦੂਜੇ ਸੰਸਕਰਨ ਦੇ ਮੁੱਢ ਵਿਚ ਲੇਖਕ ਵੱਲੋਂ ਪਹਿਲੇ ਸੰਸਕਰਣ ਵਿਚ ਹੋਈਆਂ 'ਗਲਤੀਆਂ' ਲਈ ਮੁਆਫੀਨਾਮਾ ਛਪਿਆ ਹੋਇਆ ਹੈ।[12] ਇਸ ਗ੍ਰੰਥ ਵਿਚ ਮੁੱਖ ਇਤਰਾਜ਼ਯੋਗ ਗੱਲਾਂ ਦੋ ਹੀ ਸਨ। ਇਕ ਤਾਂ ਲੇਖਕ ਨੇ "...ਦੇਹਧਾਰੀ ਗੁਰੂਆਂ ਦੀ ਹਮਾਇਤ ਕਰ ਕੇ ਬਾਬਾ ਰਾਮ ਸਿੰਘ ਨਾਮਧਾਰੀ ਨੂੰ ਬਾਰ੍ਹਵਾਂ ਗੁਰੂ ਮੰਨਿਆਂ ਹੈ ਅਤੇ ਮਹਾਰਾਜਾ ਦਲੀਪ ਸਿੰਘ ਮੁੜ ਪੰਜਾਬ ਦਾ ਬਾਦਸ਼ਾਹ ਬਣਨ ਦੀ ਤਈਦ ਕੀਤੀ ਹੈ।"[13]

ਦੂਜੀ ਪੁਸਤਕ ਇਤਿਹਾਸ ਦੇ ਦੇਸ਼ਭਗਤ ਪ੍ਰੋ. ਭਾਈ ਪਰਮਾਨੰਦ ਦੁਆਰਾ ਰਚਿਤ 'ਤਾਰੀਖੇ ਹਿੰਦ' ਸੀ ਜਿਸ ਵਿਚ ਨਾਮਧਾਰੀਆਂ ਦੀਆਂ ਕੁਰਬਾਨੀਆਂ ਦੇ ਵਰਨਣ ਨੂੰ ਬਹੁਤ ਸੁੰਦਰ ਤੇ ਪ੍ਰਭਾਵਸ਼ਾਲੀ ਸ਼ਬਦਾਂ ਵਿਚ ਅੰਕਿਤ ਕੀਤਾ ਗਿਆ ਸੀ।[14] ਇਹ ਗੱਲ ਸਮਝ ਤੋਂ ਬਾਹਰ ਦੀ ਹੈ ਕਿ ੧੯੯੨ ਈ. ਵਿਚ ਛਪੀ ਪੰਡਿਤ ਭਾਨੂੰ ਦੱਤ ਦੀ ਪੁਸਤਕ ਜਿਸ ਵਿਚ ਨਾਮਧਾਰੀ ਇਤਿਹਾਸ, ਵਿਸ਼ੇਸ਼ ਕਰ ਕੇ ਅੰਮ੍ਰਿਤਸਰ ਦੇ ਬੁੱਚੜਬਧ ਦੇ ਸਾਕੇ ਨੂੰ, ਬਿਲਕੁਲ ਠੀਕ ਢੰਗ ਨਾਲ ਤੇ ਅੰਗਰੇਜ਼ਾਂ ਦੀ ਨੀਤੀ ਦੇ ਉਲਟ ਉਨ੍ਹਾਂ ਦੀਆਂ ਰਿਪੋਰਟਾਂ ਦੇ ਝੂਠ ਦੇ ਪਾਜ ਨੂੰ ਉਘੇੜਨ ਵਾਲੀ ਸ਼ਬਦਾਵਲੀ ਵਿਚ ਬਿਆਨਿਆ ਗਿਆ ਸੀ, ਨੂੰ ਪੰਜਾਬ ਯੂਨੀਵਰਸਿਟੀ ਦੇ ਡਾਕਟਰ ਲਾਈਟਨਰ ਨੇ ਛਪਣ ਦੀ ਆਗਿਆ ਕਿਵੇਂ ਦੇ ਦਿੱਤੀ।[15]

ਨਾਮਧਾਰੀਆਂ ਦਾ ਰਾਜਸੀ ਉਦੇਸ਼ ਸੀ ਪੰਜਾਬ ਵਿਚ ਸਿੱਖ ਰਾਜ ਦੀ ਪੁਨਰਸਥਾਪਨਾ। ਗਿਆਨੀ ਗਿਆਨ ਸਿੰਘ ਨੇ ਵੀ ਇਸ ਦਾ ਉਲੇਖ ਕੀਤਾ ਹੈ।[16] ਪਰ ਮਗਰੋਂ ਜਾ ਕੇ ਤਿਆਰ ਹੋਈਆਂ ਬਰਤਾਨਵੀ ਸਰਕਾਰ ਦੀਆਂ ਰਿਪੋਰਟਾਂ ਵਿਚ ਤਾਂ ਇਸ ਦੀ ਭਰਮਾਰ ਹੈ. ਇਸ ਲਈ ਨਾਮਧਾਰੀ ਵਿਦਵਾਨਾਂ ਵੱਲੋਂ ਰਚੇ ਗਏ ਸਾਹਿਤ ਵਿਚ ਸਾਨੂੰ ਦੋਵੇਂ ਵਿਸ਼ੇ ਉਭਰਵੇਂ ਰੂਪ ਵਿਚ ਮਿਲਦੇ ਹਨ : ਸਮਾਜ ਸੁਧਾਰ ਜਾਂ ਗੁਰਮਤਿ ਪ੍ਰਚਾਰ ਤੇ ਦੇਸ਼ ਭਗਤੀ ਜਾਂ ਅੰਗਰੇਜ਼ੀ ਰਾਜ ਦਾ ਵਿਰੋਧ।

ਨਾਮਧਾਰੀ ਸਾਹਿਤ ਦਾ ਮੁੱਢ ਗੁਰੂ ਰਾਮ ਸਿੰਘ ਜੀ ਵੱਲੋਂ ਸੰਗਤ ਜਾਂ ਆਪਣੇ ਸ਼ਰਧਾਲੂ ਸਿੱਖਾਂ ਜਾਂ ਸਿੱਖ ਪੁਜਾਰੀਆਂ ਆਦਿ ਵੱਲ ਲਿਖੇ ਪੱਤਰਾਂ, ਜਿਨ੍ਹਾਂ ਨੂੰ ਨਾਮਧਾਰੀ ਸਮਾਜ ਵਿਚ ਹੁਕਮਨਾਮੇ ਕਹਿ ਕੇ ਸਨਮਾਨਿਆ ਜਾਂਦਾ ਹੈ, ਨਾਲ ਬੱਝਦਾ ਹੈ. ਇਹ ਵਾਰਤਕ ਵਿਚ ਹਨ। ਜਿਥੇ ਇਕ ਪਾਸੇ ਇਹ ਸਮਕਾਲੀ ਪੰਜਾਬ ਦੀ ਧਾਰਮਿਕ, ਸਮਾਜਿਕ, ਰਾਜਸੀ ਤੇ ਆਰਥਿਕ ਸਥਿਤੀ ਉਤੇ ਚਾਨਣਾ ਪਾਉਂਦੇ ਹਨ, ਉਥੇ ਦੂਜੇ ਪਾਸੇ ਤਦਵਕਤੀ ਪੰਜਾਬੀ ਵਾਰਤਕ ਦਾ ਵਧੀਆ ਨਮੂਨਾ

ਵੀ ਹਨ। ਇਨ੍ਹਾਂ ਵਿਚੋਂ ਬਹੁਤੇ ਰੰਗੂਨ ਦੀ ਕੈਦ ਸਮੇਂ ਲਿਖੇ ਗਏ ਹਨ ਜਿਹੜੇ ਉਥੇ ਜਾ ਕੇ ਦਰਸ਼ਨ ਕਰਨ ਵਾਲੇ ਸਿੱਖਾਂ ਦੇ ਹੱਥੀਂ ਪੰਜਾਬ ਵਿਚ ਪਹੁੰਚਦੇ ਰਹੇ। ਬਹੁਤ ਧਿਆਨ ਰੱਖਣ ਦੇ ਬਾਵਜੂਦ ਵੀ ਇਨ੍ਹਾਂ ਵਿਚੋਂ ਕਾਫੀ ਫੜੇ ਵੀ ਗਏ। ਇਨ੍ਹਾਂ ਵਿਚ ਚਾਹੇ ਕੋਈ ਰਾਜਸੀ ਗੱਲ ਹੁੰਦੀ ਜਾਂ ਨਾ, ਇਨ੍ਹਾਂ ਨੂੰ ਜ਼ਬਤ ਕਰਨਾ ਜ਼ਰੂਰੀ ਸਮਝਿਆ ਜਾਂਦਾ ਸੀ ਤੇ ਇਹ ਗੱਲ ਸਰਕਾਰੀ ਨੀਤੀ ਦਾ ਇਕ ਹਿੱਸਾ ਬਣ ਗਈ ਸੀ। ਪਰ ਅੱਜ ਦੀ ਵਿਚਾਰ ਦਾ ਵਿਸ਼ਾ ਇਹ ਹੁਕਮਨਾਮੇ ਨਹੀਂ ਸਗੋਂ ਇਸੇ ਕਾਲ ਦੀ ਇਕ ਕਾਵਿ ਰਚਨਾ ਹੈ।

ਗੁਰੂ ਰਾਮ ਸਿੰਘ ਰਚਿਤ ਹੁਕਮਨਾਮਿਆਂ ਤੋਂ ਪਿਛੋਂ, ਆਪ ਦੇ ਸਮਕਾਲੀ ਕਵੀਆਂ ਦੀ ਵਾਰੀ ਆਉਂਦੀ ਹੈ ਜਿਨ੍ਹਾਂ ਨੇ ਨਾਮਧਾਰੀ ਅੰਦਲੋਲਨ ਨਾਲ ਸਬੰਧਿਤ ਕਾਵਿ ਰਚਨਾ ਕੀਤੀ। ਇਨ੍ਹਾਂ ਵਿਚ ਭਾਈ ਚੰਦਾ ਸਿੰਘ, ਭਾਈ ਨਿਹਾਲ ਸਿੰਘ ਤੇ ਬਾਬਾ ਕਾਹਲਾ ਸਿੰਘ ਦੇ ਨਾਂ ਅੱਗੇ ਆਉਂਦੇ ਹਨ। ਬਾਬਾ ਜੀ ਨੇ ਤਾਂ ਸਾਰਾ ਨਾਮਧਾਰੀ ਇਤਿਹਾਸ ਲਿਖਿਆ ਹੀ ਕਵਿਤਾ ਵਿਚ ਹੈ। ਭਾਈ ਨਿਹਾਲ ਸਿੰਘ ਰਚਿਤ ਬਾਰਾਂ ਮਾਹਾਂ ਵੀ ਇਸ ਅੰਦੋਲਨ ਅਤੇ ਇਸ ਵੱਲੋਂ ਆਰੰਭੇ ਸੰਘਰਸ਼ ਤੇ ਕਾਫੀ ਰੋਸ਼ਨੀ ਪਾਉਂਦਾ ਹੈ ਪਰ ਉਨ੍ਹੀਵੀਂ ਸਦੀ ਦੇ ਅੰਤ ਤੇ ਸਰਕਾਰੀ ਕਰੋਪੀ ਦਾ ਸ਼ਿਕਾਰ ਹੋਣ ਵਾਲੀ ਰਚਨਾ ਕੇਵਲ ਭਾਈ ਚੰਦਾ ਸਿੰਘ ਰਚਿਤ ਬਾਰਾਂਮਾਹਾਂ ਹੀ ਹੈ।[17]

ਭਾਈ ਚੰਦਾ ਸਿੰਘ ਦੇ ਜੀਵਨ-ਵੇਰਵੇ, ਉਸ ਦੀ ਆਪਣੀ ਰਚਨਾ ਵਿਚੋਂ ਤਾਂ ਕੀ, ਸਗੋਂ ਹੋਰ ਕਿਸੇ ਨਾਮਧਾਰੀ ਸ੍ਰੋਤ ਤੋਂ ਵੀ ਨਹੀਂ ਮਿਲਦੇ। ਇਥੋਂ ਤੱਕ ਕਿ ਵਾਲ ਦੀ ਖੱਲ ਲਾਹੁਣ ਵਾਲੇ ਅੰਗਰੇਜ਼ ਅਫਸਰਾਂ ਜਾਂ ਸੂਹੀਆਂ ਦੀਆਂ ਲਿਖਤਾਂ ਵੀ ਇਸ ਪੱਖੋਂ ਕੋਰੀਆਂ ਹਨ। ਸਮਕ[illegible]ੀ ਸਾਹਿਤਕਾਰਾਂ ਦੀ ਲੀਹ ਦਾ ਅਨੁਸਰਣ ਕਰਦਿਆਂ ਭਾਈ ਜੀ [illegible]ੇ ਆਪਣੀ ਇਸ ਇਕਲੌਤੀ ਰਚਨਾ ਦੇ ਅੰਤ ਤੇ ਇਹ ਦੋਹਿਰਾ ਅੰਕਤ ਕੀਤਾ ਹੈ।

> ਚੰਦਾ ਸਿੰਘ ਸੂਰਮਾ ਰਹੇ ਸਹਾਰਨ ਦੀਵਾਨ ਸਿੰਘ ਕੇ ਪਾਸ॥
> ਬਾਰਾਂਮਾਹ ਸਤਿਗੁਰੂ ਕ[illegible] ਮਾਨੋ ਗੁਰੂ ਬਿਲਾਸ॥

ਬਸ, ਇਹੋ ਇਨ੍ਹਾਂ [illegible]ੀ ਜਾਣਕਾਰੀ ਹੈ। ਉਂਜ ਸਹਾਰਨ ਦਾ ਸ਼ਾਇਦ ਪਤਾ ਨਾ ਲਗ ਸਕਦਾ ਕਿਉਂਕਿ ਇਕ ਨਾਂ ਦੇ ਕਈ ਕਈ ਪਿੰਡ ਹੁੰਦੇ ਹਨ। ਇਥੇ ਅੰਗਰੇਜ਼ਾਂ ਨੇ ਸਾਡੀ ਮਦਦ ਜ਼ਰੂਰੀ ਕੀਤੀ ਹੈ।[18] ਉਨ੍ਹਾਂ ਇੰਨੀ ਖੋਜ ਦਰਜ ਕਰ ਦਿੱਤੀ ਕਿ ਇਹ ਪਿੰਡ, ਵਰਤਮਾਨ ਪਾਕਿਸਤਾਨ ਦੇ ਜ਼ਿਲ੍ਹਾ ਗੁਜਰਾਂਵਾਲਾ ਦੇ ਥਾਣਾ ਅਕਾਲਗੜ੍ਹ ਵਿਚ ਸਥਿਤ ਸੀ ਪਰ ਭਾਈ ਚੰਦਾ ਸਿੰਘ ਕਿਥੋਂ ਦਾ ਜੰਮਪਲ ਸੀ ? ਜਾਂ ਉਸ ਨੇ ਜੀਵਨ ਕਿਥੇ ਤੇ ਕਿਵੇਂ ਬਤੀਤ ਕੀਤਾ, ਵਿੱਦਿਆ ਕਿਥੇ ਤੇ ਕਿਥੋਂ ਤੱਕ ਪ੍ਰਾਪਤ ਕੀਤੀ, ਇਹ ਦੀਵਾਨ ਸਿੰਘ ਕੌਣ ਸੀ ? ਉਸ ਨਾਲ ਕਵੀ ਦੇ ਪਰਿਵਾਰਕ, ਸਮਾਜਕ ਜਾਂ ਸਾਹਿਤਕ ਕਿਹੋ ਜਿਹੇ ਸਬੰਧ ਸਨ, ਇਥੇ ਕਵੀ ਕਦੋਂ ਆਇਆ ਤੇ ਕਿੰਨਾ ਚਿਰ ਰਿਹਾ ? ਇਨ੍ਹਾਂ ਪ੍ਰਸ਼ਨਾਂ ਦੇ ਉਤਰ ਹੁਣ ਸਾਨੂੰ ਕਿਤਿਉਂ ਵੀ ਉਪਲਬਧ ਨਹੀਂ। ਅਜੇ ਇਨ੍ਹਾਂ ਬਾਰੇ ਤਾਂ ਇਕ ਦੋਹਿਰਾ ਮਿਲ ਹੀ ਗਿਆ ਹੈ, ਭਾਈ ਨਿਹਾਲ ਸਿੰਘ ਬਾਰੇ ਇੰਨਾ ਵੀ ਨਹੀਂ ਮਿਲਦਾ।

ਪ੍ਰਸਿੱਧ ਨਾਮਧਾਰੀ ਵਿਦਵਾਨ ਤੇ ਮਹਾਂਕਵੀ ਸੰਤ ਇੰਦਰ ਸਿੰਘ 'ਚਕ੍ਰਵਰਤੀ' ਨੇ ਬਾਰਾਂਮਾਹੇ ਸੰਪਾਦਨ ਕਰਨ ਦੀ ਕੋਈ ਯੋਜਨਾ ਬਣਾਈ ਸੀ। ਸਗੋਂ ਉਨ੍ਹਾਂ ਨੇ ਕਈ ਹੋਰ ਕਵੀਆਂ ਦੇ ਬਾਰਾਂਮਾਹਿਆਂ ਦਾ ਜ਼ਿਕਰ ਵੀ ਕੀਤਾ ਹੈ ਜਿਨ੍ਹਾਂ ਵਿਚ ਸੰਤ ਧਿਆਨ ਸਿੰਘ ਸੇਖਵਾਂ ਵਾਲਿਆਂ ਦਾ ਤੇ ਸੰਤ ਬੂਟਾ ਸਿੰਘ ਸਹਿਸਰਾਂ (ਗੁਜਰਾਂਵਾਲੇ) ਦੁਆਰਾ ਕੋਰੜੇ ਛੰਦ ਵਿਚ ਰਚਿਆ ਗਿਆ ਬਾਰਾਂਮਾਂਹ ਵੀ ਸ਼ਾਮਿਲ ਹਨ ਜੋ ਹੁਣ ਦੁਰਲਭ ਹਨ।[19] ਪਰ ਜਾਪਦਾ ਹੈ ਕੰਮਾਂ ਦੀ ਭਰਮਾਰ, ਸਮੇਂ ਦੀ ਥੁੜ ਤੇ ਸਿਹਤ ਸਮੱਸਿਆਵਾਂ ਕਾਰਨ ਇਹ ਵਿਉਂਤ ਜਿਉਂ ਦੀ ਤਿਉਂ ਠੱਪੀ ਰਹਿ ਗਈ। ਜਿੰਨੀ ਖੋਜ ਉਨ੍ਹਾਂ ਨੇ ਕਈ ਹਥ ਲਿਖਤਾਂ ਤੇ ਹੋਰਨਾਂ ਕਈ ਵਿਸ਼ਿਆਂ ਦੀ ਕੀਤੀ ਹੈ ਉਸ ਆਧਾਰ ਤੇ ਇਹ ਆਸ ਬਣਦੀ ਸੀ ਕਿ ਉਹ ਭਾਈ ਚੰਦਾ ਸਿੰਘ ਜਹੇ ਵਿਦਵਾਨ ਦਾ ਅਗਾ ਪਿੱਛਾ ਕੱਢਣ ਵਿਚ ਵੀ ਜ਼ਰੂਰ ਸਫਲ ਹੋ ਜਾਂਦੇ ਜੋ ਅੱਜ ਦੇ ਮੁਕਾਬਲੇ ਉਸ ਕਾਲ ਵਿਚ ਸੌਖਾ ਤੇ ਸੰਭਵ ਸੀ।

ਭਾਈ ਚੰਦਾ ਸਿੰਘ ਦੀ ਵਿੱਦਿਆ ਪ੍ਰਾਪਤੀ ਬਾਰੇ ਵੀ ਕੁਛ ਪਤਾ ਸੁਰ ਨਹੀਂ ਲਗਦਾ। ਕੇਵਲ ਕਿਆਸ ਹੀ ਕੀਤਾ ਜਾ ਸਕਦਾ ਹੈ ਕਿ ਉਨ੍ਹਾਂ ਨੇ ਕਿਸੇ ਡੇਰੇ ਜਾਂ ਧਰਮਸਾਲਾ ਵਿਚ ਗੁਰਮੁਖੀ ਗਿਆਨ ਪ੍ਰਾਪਤ ਕੀਤਾ ਹੋਵੇਗਾ ਕਿਉਂਕਿ ਉਨ੍ਹਾਂ ਦਿਨਾਂ ਵਿਚ ਵਿੱਦਿਆ ਪ੍ਰਾਪਤੀ ਦੇ ਇਹੋ ਦੋ ਮੁੱਖ ਅਸਥਾਨ ਹੁੰਦੇ ਸਨ। ਗੁਜਰਾਂਵਾਲੇ ਦੇ ਅਕਾਲਗੜ੍ਹ ਥਾਣੇ ਵਿਚ ਅਜਿਹੀਆਂ ਪਾਠਸ਼ਾਲਾਵਾਂ ਦਾ ਜ਼ਿਕਰ ਡਾਕਟਰ ਲਾਈਟਨਰ ਨੇ ਬਹੁਤ ਵਿਸਥਾਰ ਨਾਲ ਕੀਤਾ ਹੈ। ਸ਼ੇਖੂਪੁਰੇ ਦੇ ਇਲਾਕੇ ਵਿਚ ਦਰਾਂ ਦੀ ਧਰਮਸ਼ਾਲਾ ਵਿਚ ਚਲਦੀ ਗੁਰਮਖੀ ਪਾਠਸ਼ਾਲਾ ਵਿਚ ਇਕ ਕੂਕੇ ਜਮੀਅਤ ਸਿੰਘ ਦ[illegible]ਠ ਵਿਦਿਆਰਥੀਆਂ ਨੂੰ ਪੜ੍ਹਾਏ ਜਾਣ ਦਾ ਹਵਾਲਾ ਵੀ ਉਸ ਨੇ ਦਿੱਤਾ ਹੈ ਪਰ ਭਾਈ ਚੰਦਾ ਸਿੰਘ ਬਾਰੇ ਇਸ ਵਿਚ ਵੀ ਕੋਈ ਹਵਾਲਾ ਨਹੀਂ। ਨਾ ਹੀ ਕਿਸੇ ਕਵੀ ਦੀ ਭਿਣਕ ਪਾਈ ਹੈ ਜਿਵੇਂ ਉਹ ਹਰ ਇਲਾਕੇ ਦੇ ਵੇਰਵੇ ਦੇਣ ਲੱਗਿਆਂ ਅਜਿਹੇ ਵਿਅਕਤੀਆਂ ਦੇ ਨਾਂ ਪ੍ਰਗਟ ਕਰਦਾ ਹੈ।[20] ਹਾਂ, ਅੰਗਰੇਜ਼ ਸਰਕਾਰ ਵੱਲੋਂ ਤਿਆਰ ਕੀਤੀ ਗਈ ਪ੍ਰਸਿੱਧ ਨਾਮਧਾਰੀਆਂ ਦੀ ਸੂਚੀ ਵਿਚ ਗੁਜਰਾਂਵਾਲੇ ਵਿਚ ਇਕ ਚੰਦਾ ਸਿੰਘ ਨਾਂ

ਦਰਜ ਹੈ ਪਰ ਇਹ ਭਰੋਸੇ ਨਾਲ ਕਹਿ ਸਕਣਾ ਅਸੰਭਵ ਹੈ ਕਿ ਉਹ ਚੰਦਾ ਸਿੰਘ ਸਾਨੂੰ ਲੋੜੀਦਾ ਕਵੀ ਹੀ ਹੋਵੇ।[21]

ਕਿਸੇ ਕੇਂਦਰ ਦੇ ਅਧੀਨ ਨਾ ਹੋਣ ਕਰਕ ਕੇ ਆਮ ਕਰ ਕੇ ਹਰ ਡੇਰੇ ਦਾ ਪਾਠ-ਕ੍ਰਮ ਵੀ ਆਪੋ ਆਪਣਾ ਹੁੰਦਾ ਸੀ ਜਿਸ ਵਿਚ ਜਨਮ ਸਾਖੀਆਂ, ਟੀਕੇ ਜਾਂ ਬਹੁਤੇ ਕਾਵਿ ਗ੍ਰੰਥ ਹੀ ਸ਼ਾਮਿਲ ਹੁੰਦੇ ਸਨ ਜਿਨ੍ਹਾਂ ਵਿਚ ਪੰਜ ਗ੍ਰੰਥੀ, ਵਾਰਾਂ ਭਾਈ ਗੁਰਦਾਸ ਤੇ ਹਨੂਮਾਨ ਨਾਟਕ ਆਦਿ ਸ਼ਾਮਿਲ ਹੁੰਦੇ ਸਨ। ਹਿਰਦੇ ਰਾਮ ਭੱਲਾ ਰਚਿਤ ਹਨੂਮਾਨ ਨਾਟਕ ਨੂੰ ਬਹੁਤ ਸਨਮਾਨ ਪ੍ਰਾਪਤ ਸੀ ਕਿਉਂਕਿ ਇਹ ਕਿਸੇ ਵਿਅਕਤੀ ਦੀ ਵਿਦਵਤਾ ਦੀ,ਕਸਵਟੀ ਸਮਝਿਆ ਜਾਂਦਾ ਸੀ। ਕਾਵਿ ਉਸਤਾਦ ਸ੍ਰੀ ਮੁਨਸ਼ਾ ਸਿੰਘ 'ਦੁਖੀ' ਜੀ ਦੱਸਿਆ ਕਰਦੇ ਸਨ ਕਿ ਇਸ ਗ੍ਰੰਥ ਦੀ ਕਥਾ ਕਰਨ ਦੇ ਸਮਰਥ ਵਿਅਕਤੀ ਨੂੰ ਆਮ ਕਰ ਕੇ ਵਿਦਵਾਨ ਸਮਝਿਆ ਜਾਂਦਾ ਸੀ। ਬਾਰਾਂਮਾਹ ਦੀ ਅੰਦਰਲੀ ਗਵਾਹੀ ਤੋਂ ਨਿਕਲਣ ਵਾਲਾ ਸਿਟਾ ਇਹ ਗੱਲ ਸਿੱਧ ਕਰਨ ਦੇ ਨੇੜੇ ਤੇੜੇ ਪਹੁੰਚ ਜਾਂਦਾ ਹੈ ਕਿ ਕਵੀ ਨੇ ਗੁਰਬਾਣੀ ਦੇ ਨਾਲ ਨਾਲ ਹਨੂਮਾਨ ਨਾਟਕ, ਰਾਮਾਇਣ, ਮਹਾਂਭਾਰਤ, ਗੀਤਾ ਤੇ ਗੁਰ ਬਿਲਾਸ ਆਦਿ ਗ੍ਰੰਥਾਂ ਦਾ ਪਾਠ-ਅਧਿਐਨ ਕੀਤਾ ਹੋਇਆ ਸੀ। ਕਿਉਂਕਿ ਇਨ੍ਹਾਂ, ਵਿਸ਼ੇਸ਼ ਕਰ ਕੇ ਰਾਮਾਇਣ ਜਾਂ ਹਨੂਮਾਨ ਨਾਟਕ ਦੇ, ਸੰਕੇਤਕ ਜਾਂ ਵਿਸਤੀਰਤ ਹਵਾਲੇ ਉਸ ਦੇ ਬਾਰਾਂਮਾਹ ਵਿਚ ਮਿਲਦੇ ਸਨ।

*(ਚਲਦਾ)*

ਪਦ ਟਿੱਪਣੀਆਂ ਤੇ ਹਵਾਲੇ ਆਦਿ :


1. ਸਵਰਨ ਸਿੰਘ ਸਨੇਹੀ, ਕੂਕਾਜ਼ ਇਨ ਰਿਲੇਸ਼ਨ ਟੂ ਸਿਖ ਰੂਲ, ਪੰਜਾਬ ਇਤਿਹਾਸ ਕਾਨਫ੍ਰੰਸ, ਪੰਦਰ੍ਹਵੇਂ ਸਮਾਗਮ ਵਿਚ ਪੜ੍ਹਿਆ ਗਿਆ ਖੋਜ ਪੱਤਰ।
2. ਸਕੱਤਰ ਪੰਜਾਬ ਸਰਕਾਰ ਬਾਰਬਾਰਨ ਵੱਲੋਂ ਹਿੰਦ ਦੇ ਕਾਇਮ ਮੁਕਾਮ ਸਕੱਤਰ ਵਾਇਲੀ ਵਲ ਪੱਤਰ, ੨ ਫਰਵਰੀ ੧੮੬੭.
3. ਗੁਲਾਮ ਭੀਖ ਜਲੰਧਰੀ, ਤਾਰੀਖੇ ਵਾਕਰੀ, ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ।
4. ਇਨਸਪੈਕਟਰ ਜਨਰਲ ਪੰਜਾਬ ਪੁਲਸ ਵੱਲੋਂ ਸਕੱਤਰ ਪੰਜਾਬ ਸਰਕਾਰ ਵੱਲ ਪੱਤਰ, ਮਿਤੀ ੨੦ ਜਨਵਰੀ ੧੮੬੮.
5. ਗਿਆਨੀ ਕੁਲਦੀਪ ਸਿੰਘ, ਪ੍ਰੈੱਸ ਕਾਨੂੰਨ, ਪਟਿਆਲਾ, ਪੰਨਾ-੩
6. ਉਹੀ, ਪੰਨਾ-੨
7. ਉਹੀ, ਪੰਨਾ-੭੭
8. ਡਾ: ਗੰਡਾ ਸਿੰਘ, ਸੈਡੀਸ਼ਸ ਲਿਟ੍ਰੇਚਰ ਇਨ ਪੰਜਾਬ, ਪਟਿਆਲਾ, ੧੯੮੮,
9. ਜੈਰਾਰਲਡ ਬੈਰੀਅਰ, ਦੀ ਬ੍ਰਿਟਿਸ਼ ਐਂਡ ਕੰਟ੍ਰੋਵਰਸ਼ਲ ਪਬਲੀਕੇਸ਼ਨਜ਼ ਇਨ ਪੰਜਾਬ, ਪੰਜਾਬ ਪਾਸਟ ਐਂਡ ਪ੍ਰੈਜ਼ੈਂਟ, ਪਟਿਆਲਾ, ਅਪ੍ਰੈਲ, ੧੯੭੪, ਪੰਨਾ- ੪੧
10. ਸਤਿਜੁਗ ਅਖਬਾਰ ਹੈ ਨਾਮ ਏਹਦਾ, ਏਹਨੂੰ ਸ਼ੁਰੂ ਕੀਤਾ ਨਾਮਧਾਰੀਆਂ ਨੇ।
    ਨਿਜ ਦੇਸ ਤੇ ਧਰਮ ਦੀ ਸੇਵ ਲਈ, ਬੀੜਾ ਚੁਕਿਆ ਸੰਗਤਾਂ ਪਿਆਰੀਆਂ ਨੇ।
    ਦੇਸ ਕੌਮ ਨੂੰ ਤੋੜ ਨਿਭਾਉਣ ਲਈ, ਕਰ ਲੀਤੀਆਂ ਖੂਬ ਤਿਆਰੀਆਂ ਨੇ।
    ਜਿਸ ਮੋਰਚੇ ਨੂੰ ਡਟ ਜਾਣ ਚੇਤਨ, ਫੌਜਾਂ ਗੁਰੂ ਦੀਆਂ ਕਦੇ ਨਾ ਹਾਰੀਆਂ ਨੇ
    (ਸਤਿਜੁਗ, ੨੬ ਮਈ ੧੯੨੦)।
    (ਸਨੇਹੀ, ਸਤਿਜੁਗ ਦੀ ਪ੍ਰਕਾਸ਼ਨ ਨੀਤੀ,ਸਤਿਜੁਗ, ਸ੍ਰੀ ਜੀਵਨ ਨਗਰ, ਫਰਵਰੀ ੧੯੮੬)
11. ਫਾਰੇਨ ਡਿਪਾਰਟਮੈਂਟ, ਜੂਨ ੧੮੮੬, ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ।
12. ਖੁਰਸ਼ੀਦੇ ਖਾਲਸਾ, ਦੂਜਾ ਸੰਸਕਰਣ, ੧੮੮੫.
13. ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬ ਦੀਆਂ ਲਹਿਰਾਂ, ਪਟਿਆਲਾ, ੧੯੭੪. ਪੰਨਾ-੧੦੯
14. ਬੈਰੀਅਰ ਜੈਰਾਰਲਡ, ਪੰਜਾਬ ਪਾਸਟ ਐਂਡ ਪ੍ਰੈਜ਼ੈਂਟ,ਅਪਰੈਲ ੧੯੭੪, ਪੰਨਾ-੪੧
15. ਭਾਨੂੰ ਦੱਤ, ਗੁਰੂ ਸਿੰਘ ਇਤਿਹਾਸ, ਲਾਹੌਰ, ੧੮੮੨.
16. ਦਸਮੇ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ ਸਭਿ ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।
    (ਗਿ: ਗਿਆਨ ਸਿੰਘ, ਪੰਥ ਪ੍ਰਕਾਸ਼, ਉਤ੍ਰਾਰਧ, ਬਿ: 58)
17. ਬਾਰਬਾਰਨ, ਸਕੱਤਰ ਪੰਜਾਬ ਸਰਕਾਰ ਵੱਲੋਂ ਹਿੰਦ ਸਰਕਾਰ ਦੇ ਸਕੱਤਰ ਵਾਇਲੀ ਵਲ,
    ਮਿਤੀ ੨.੨.੧੮੬੭
18. ਵਾਰਬਰਟਨ, ਪੁਲਿਸ ਕਪਤਾਨ ਲੁਧਿਆਣਾ ਵੱਲੋਂ ਏ. ਆਰ. ਬੈਮਫੀਲਡ, ਇਨਸਪੈਕਟਰ ਜਨਰਲ, ਪੰਜਾਬ ਪੁਲਿਸ ਵੱਲ, ਮਿਤੀ ੨੩ ਮਾਰਚ ੧੮੮੧.
19. ਸੰਤ ਇੰਦਰ ਸਿੰਘ ਚਕ੍ਰਵਰਤੀ, ਕੂਕਿਆਂ ਬਾਰੇ, ਪਟਿਆਲਾ, ਪੰਨਾ ੨੭੦.
20. ਡਾ. ਲਾਈਟਨਰ, ਹਿਸਟਰੀ ਆਫ ਇੰਡੀਜੀਨੀਸ ਐਜੂਕੇਸ਼ਨ ਇਨ ਪੰਜਾਬ, ਲਾਹੌਰ, ੧੮੮੨, ਹਿਸਾ ਦੂਜਾ, ਪੰਨਾ-੧੨੬
21. ਬਾਰਬਾਰਨ ਵੱਲੋਂ ਵਾਇਲੀ ਸਕੱਤਰ ਹਿੰਦ ਵੱਲ ਪੱਤਰ, ੨ ਫਰਵਰੀ ੧੮੬੭

## ਨੰਗੇ ਧੜ ਲੜਨ ਵਾਲਾ ਨਾਮਧਾਰੀ ਸਾਹਿਤਕਾਰ

# ਸੰਤ ਆਤਮਾ ਸਿੰਘ ਸਨਖੱਤ੍ਰਵੀ

*—ਸੁਵਰਨ ਸਿੰਘ ਵਿਰਕ*

ਸੰਤ ਆਤਮਾ ਸਿੰਘ ਜੀ ਸਨਖੱਤਰਵੀ (੧੯੧੩ ਤੋਂ ੧੯੯੮ ਈ.) ਦਾ ਨਾਮ ਨਾਮਧਾਰੀ ਜਗਤ ਵਿਚ ਕਿਸੇ ਜਾਣ-ਪਹਿਚਾਣ ਦਾ ਮੁਥਾਜ ਨਹੀਂ। ਉਨ੍ਹਾਂ ਦੇ ਵਡਿਕੇ ਪੱਛਮੀ ਪੰਜਾਬ ਦੇ ਸਿਆਲਕੋਟ ਜ਼ਿਲ੍ਹੇ ਦੀ ਤਹਿਸੀਲ ਜ਼ੱਫਰਵਾਲ ਦੇ ਪਿੰਡ ਵੀਰੋਕੇ ਵਿਚ ਨਿਵਾਸ ਰੱਖਦੇ ਸਨ ਅਤੇ ਭਾਂਡਿਆਂ ਦਾ ਵਪਾਰ ਕਰ ਕੇ ਉਦਰ ਪੂਰਤੀ ਕਰਦੇ ਸਨ। ਉਨ੍ਹਾਂ ਦੇ ਦਾਦਾ ਜੇਤਾ ਸਿੰਘ ਨੂੰ ਦੜਪ ਦੇ ਪਹਿਲੇ ਦੌਰੇ ਸਮੇਂ ਸਤਿਗੁਰੂ ਰਾਮ ਸਿੰਘ ਜੀ ਤੋਂ ਭਜਨ ਪੁੱਛਣ ਦਾ ਸੁਭਾਗ ਹਾਸਲ ਹੋਇਆ ਸੀ। ਈਸਵੀ ਸੰਨ ੧੮੬੩ ਵਿਚ ਜੇਤਾ ਸਿੰਘ ਦੇ ਦੋ ਪੁੱਤਰ ਹੋਏ ਜਿਨ੍ਹਾਂ ਵਿਚੋਂ ਇਕ ਬੇਲਾ ਸਿੰਘ ਸੀ। ਬੇਲਾ ਸਿੰਘ ਵੀਰੋਕੇ ਪਿੰਡ ਦਾ ਵਿਹਾਰ ਆਪਣੇ ਭਤੀਜੇ ਜੇਠਾ ਸਿੰਘ ਨੂੰ ਸਉਂਪ ਕੇ ਨਾਮਧਾਰੀਆਂ ਦੇ ਪ੍ਰਸਿੱਧ ਪਿੰਡ ਗੁਰੂ ਚੱਕ ਵਿਚ ਆ ਰਿਹਾ। ਇਥੇ ਉਹ ਕਿਸਾਨੀ ਕਾਰਜ ਵਿਚ ਸਹਾਇਕ ਹੋ ਕੇ ਆਪਣੀ ਗ੍ਰਹਿਸਥੀ ਚਲਾਉਂਦੇ ਸਨ। ਇਸੇ ਪਿੰਡ ਵਿਖੇ ਸੰਤ ਬੇਲਾ ਸਿੰਘ ਦੇ ਘਰ ਬੀਬੀ ਮਾਲਾ ਦੀ ਕੁੱਖੋਂ ਆਤਮਾ ਸਿੰਘ ਨੇ ਜਨਮ ਲਿਆ। ਫਿਰ ਸਨਖੱਤਰੇ ਪਿੰਡ ਦੀ ਨਾਮਧਾਰੀ ਸੰਗਤ ਦੀ ਅਰਜ਼ 'ਤੇ ਬੇਲਾ ਸਿੰਘ ਜੀ ਨੇ ਉਥੋਂ ਦੀ ਨਾਮਧਾਰੀ ਧਰਮਸ਼ਾਲਾ ਦੀ ਮਹੰਤੀ ਪਰਵਾਨ ਕਰ ਲਈ। ਇਸੇ ਕਾਰਨ ਉਨ੍ਹਾਂ ਨੂੰ ਮਹੰਤ ਬੇਲਾ ਸਿੰਘ ਕਿਹਾ ਜਾਣ ਲੱਗਾ ਅਤੇ ਸਮਾਂ ਪਾ ਕੇ ਆਤਮਾ ਸਿੰਘ ਹੋਰਾਂ ਨੂੰ ਵੀ ਮਹੰਤ ਉਪ ਨਾਮ ਨਾਲ ਯਾਦ ਕੀਤਾ ਜਾਣ ਲੱਗਾ।

ਨਾਮਧਾਰੀ ਸਿੰਘ ਆਪਣੇ ਬੱਚਿਆਂ ਨੂੰ ਅੰਗ੍ਰੇਜ਼ੀ ਸਰਕਾਰ ਦੁਆਰਾ ਚਲਾਈਆਂ ਜਾਣ ਵਾਲੀਆਂ ਵਿੱਦਿਅਕ ਸੰਸਥਾਵਾਂ ਵਿਚ ਨਹੀਂ ਭੇਜਦੇ ਸਨ। ਵਿਦਿਆ ਆਪਣੀ ਸੰਸਕ੍ਰਿਤੀ ਵਿਚ ਪਰਪੱਕ ਬਨਾਉਣ ਲਈ ਜ਼ਰੂਰੀ ਵੀ ਹੁੰਦੀ ਹੈ। ਸੋ ਇਲਾਕੇ ਦੀ ਨਾਮਧਾਰੀ ਸੰਗਤ ਨੇ ਸੰਤ ਟਹਿਲ ਸਿੰਘ ਸੱਦੋਵਾਲੀ ਸੰਤ ਪਾਲਾ ਸਿੰਘ ਸ਼ੇਰ ਕੋਟੀਏ, ਪੰਡਿਤ ਅਮਰ ਸਿੰਘ ਅਤੇ ਸੰਤ ਅਣਖਾ ਸਿੰਘ ਦਾਤੇਵਾਲ ਆਦਿਕ ਸਿੰਘਾਂ ਦੀ ਰਹਿਨੁਮਾਈ ਹੇਠ, ਸਨਖਤਰੇ ਦੀ ਉਪਰੋਕਤ ਧਰਮਸ਼ਾਲਾ ਵਿਚ 'ਨਾਮਧਾਰੀ ਸ੍ਰਿਸ਼ਟੀ ਸੁਧਾਰ ਸਤਿਜੁਗੀ ਆਸ਼ਰਮ' ਸ਼ੁਰੂ ਕਰ ਦਿੱਤਾ ਜਿਥੇ ਗੁਰਮੁਖੀ, ਉਰਦੂ ਅਤੇ ਹਿੰਦੀ ਭਾਸ਼ਾਵਾਂ ਪੜ੍ਹਾਉਣ ਦੇ ਨਾਲ ਨਾਲ ਸ੍ਰੀ ਆਦਿ ਗ੍ਰੰਥ, ਸ੍ਰੀ ਦਸਮ ਗ੍ਰੰਥ ਅਤੇ ਹੋਰ ਧਾਰਮਿਕ ਗ੍ਰੰਥਾਂ ਦਾ ਅਧਿਅਨ ਵੀ ਕਰਵਾਇਆ ਜਾਂਦਾ ਸੀ। ਸਾਧਨਾਂ ਦੀ ਘਾਟ ਕਾਰਨ ਇਹ ਵਿਦਿਆਲਾ ਸਿਰਫ ਛੇ ਸਾਲ ਹੀ ਚੱਲ ਸਕਿਆ ਪਰ ਆਪਣੀ ਯਾਦਗਾਰ ਦੇ ਰੂਪ ਵਿਚ ਇਹ ਨਾਮਧਾਰੀ ਪੰਥ ਨੂੰ ਆਤਮਾ ਸਿੰਘ ਸਨਖੱਤਰਵੀ ਜਿਹਾ ਇਕ ਬਹੁ ਆਯਾਮੀ ਵਿਅਕਤੀਤਵ ਪ੍ਰਦਾਨ ਕਰ ਗਿਆ ਜੋ ਆਸ ਪਾਸ ਦੇ ਪਿੰਡਾਂ ਤੋਂ ਆਉਣ ਵਾਲੇ ੪੮ ਵਿਦਿਆਰਥੀਆਂ ਵਿਚੋਂ ਇਕ ਸੀ। ੧੬ ਸਾਲ ਦੀ ਯੁਵਾ ਅਵਸਥਾ ਵਿਚ ਇਸ ਇਲਾਕੇ ਦੇ ਦੌਰੇ ਤੇ ਆਏ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਜ਼ਰ ਆਤਮਾ ਸਿੰਘ ਹੋਰਾਂ ਤੇ ਪੈ ਗਈ। ਪਾਰਖੂ ਨੇਤਰਾਂ ਨੇ ਭਵਿੱਖ ਵਿਚ ਪ੍ਰਗਟ ਹੋਣ ਵਾਲੀ ਉੱਘੀ ਹਸਤੀ ਨੂੰ ਤਾੜਕੇ ਸ੍ਰੀ ਭੈਣੀ ਸਾਹਿਬ ਦੇ ਨਵ ਸਥਾਪਿਤ ਵਿਦਿਆਲੇ ਵਿਚ ਆ ਕੇ ਪੜ੍ਹਣ ਦਾ ਨਿਮੰਤਰਣ ਦੇ ਦਿੱਤਾ। ਇਥੇ ਸਤਿਗੁਰੂ ਜੀ ਦੇ ਦੋਵਾਂ ਸਾਹਿਬਜ਼ਾਦਿਆਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਵਿਦਿਆਰਥੀ ਸਾਰੇ ਪੰਜਾਬ ਵਿਚੋਂ ਆਏ ਹੋਏ ਸਨ। ਆਤਮਾ ਸਿੰਘ ਨੇ ਆਪਣੀ ਮੁੱਢਲੀ ਸਿੱਖਿਆ ਤੋਂ ਬਾਅਦ ਇਥੇ ਵੀ ਸਿੱਖ ਧਾਰਮਿਕ ਗ੍ਰੰਥਾਂ ਦਾ ਅਧਿਅਨ ਜਾਰੀ ਰੱਖਿਆ ਅਤੇ ਉਹ ਗੁਰਬਾਣੀ ਦਾ ਵਧੀਆ ਗਿਆਤਾ ਬਣ ਗਿਆ, ਜਿਸ ਕਾਰਨ ਉਹ ਪੰਜਾਬੀ ਦਾ ਸਫਲ ਵਾਰਤਕ ਲਿਖਾਰੀ ਅਤੇ ਚੰਗਾ ਕਵੀ ਵੀ ਬਣ ਗਿਆ। ੧੯੩੯ ਈ. ਦੇ ਬਸੰਤ ਅੰਕ ਵਿਚ ਉਹਦੀ ਪਹਿਲੀ ਕਵਿਤਾ 'ਧੰਨ ਗੁਰੂ ਰਾਮ ਸਿੰਘ' ਪ੍ਰਕਾਸ਼ਿਤ ਹੋਈ। ਫਿਰ ਉਸ ਦੇ ਵਾਰਤਕ ਲੇਖ ਸਪਤਾਹਿਕ ਸਤਿਜੁਗ ਅਤੇ ਇਸ ਦੇ ਵਿਸ਼ੇਸ਼ ਅੰਕਾਂ ਵਿਚ ਛਪਣ ਲੱਗੇ। ਇਉਂ ਉਸ ਦਾ ਸਾਹਿਤਕ ਜੀਵਨ ਲਗਭਗ ਛੇ ਦਹਾਕਿਆਂ ਤੇ ਫੈਲਿਆ ਹੋਇਆ ਹੈ। ਸਤਿਜੁਗ ਤੋਂ ਬਿਨਾਂ ਨਵਾਂ ਹਿੰਦੁਸਤਾਨ, ਸ਼ਤਾਬਦੀ ਨਿਊਜ਼, ਵਰਿਆਮ ਮਾਸਿਕ ਅਤੇ ਨਿਰੀਖਿਅਕ ਆਦਿ ਪਰਚਿਆਂ ਲਈ ਵੀ ਉਹ ਲਿਖਦੇ ਰਹੇ ਹਨ।

ਮਹੰਤ ਆਤਮਾ ਸਿੰਘ ਜੀ ਦਾ ਅਨੰਦ ਕਾਰਜ ੧੯੩੭ ਈ. ਵਿਚ, ਸਤਿਗੁਰੂ ਰਾਮ ਸਿੰਘ ਜੀ ਦੁਆਰਾ ਥਾਪੇ ਬਾਈ ਸੂਬਿਆਂ ਵਿਚੋਂ ਇਕ, ਸੂਬਾ ਜੇਤਾ ਸਿੰਘ ਦਪਈ ਦੀ ਪੋਤਰੀ ਬੀਬੀ ਅਮਰ ਕੌਰ ਨਾਲ ਹੋਇਆ ਜਿਸ ਨਾਲ ਪੰਥਕ ਮੁਹਾਜ਼ 'ਤੇ ਉਨ੍ਹਾਂ ਦੀਆਂ ਗਤੀਵਿਧੀਆਂ ਵਿਚ ਹੋਰ ਵੀ ਤੇਜ਼ੀ ਆ ਗਈ। ਮਹੰਤ ਜੀ ਦੇ ਚਾਰ ਸਪੁੱਤਰ ਅਤੇ ਇਕ ਲੜਕੀ ਹੈ। ਪਾਕਿਸਤਾਨ ਬਣਨ ਤੋਂ ਬਾਅਦ ਕੁਝ ਸਮਾਂ ਦਸੂਹਾ ਨਗਰ

ਵਿਖੇ ਟਿਕੇ ਅਤੇ ਫਿਰੰਕ ਜ਼ਮੀਨ ਅਲਾਟ ਹੋਣ ਬਾਅਦ ਪਰਿਵਾਰ ਰੋਲੀਆ (ਹੁਸ਼ਿਆਰਪੁਰ) ਪਿੰਡ ਵਿਖੇ ਆ ਗਿਆ। ਵੱਡਾ ਸਪੁੱਤਰ ਜੋਗਿੰਦਰ ਸਿੰਘ ਜੋ ਅਹੀਆਪੁਰ ਕਸਬੇ ਵਿਚ ਰਹਿੰਦਾ ਸੀ। ੧੯੮੮ ਈ. ਵਿਚ ਪੰਜਾਬ ਦੇ ਕਾਲੇ ਦਿਨਾਂ ਦੀ ਭੇਟ ਚੜ੍ਹ ਗਿਆ ਸੀ। ਇਸ ਤਰ੍ਹਾਂ ਦੇ ਸੁਲੱਗ ਸਪੁੱਤਰ ਦਾ ਅੱਤਵਾਦੀਆਂ ਹੱਥੋਂ ਮਾਰਿਆ ਜਾਣਾ ਭਾਰਾ ਸਦਮਾ ਸੀ, ਜਿਹਨੂੰ ਮਹੰਤ ਜੀ ਨੇ ਗੁਰੂ ਕੇ ਭਾਣੇ ਵਿਚ ਰਹਿ ਕੇ ਸਹਿਜ ਅਵਸਥਾ ਵਿਚ ਬਰਦਾਸ਼ਤ ਕੀਤਾ।

੧੯੬੮ ਈ. ਵਿਚ ਸਤਿਜੁਗ, ਨਾਮਧਾਰੀ ਦਰਬਾਰ ਦੇ ਸਪਤਾਹਿਕ ਪਰਚੇ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸੰਪਾਦਕ ਥਾਪੇ ਗਏ। ਪ੍ਰੀਤਮ ਸਿੰਘ ਕਵੀ ਜੀ ਦੇ ੧੯੬੭ ਈ. ਵਿਚ ਦਿੱਲੀ ਚਲੇ ਜਾਣ ਬਾਅਦ ਇੱਕੋ ਸਾਲ ਵਿਚ ਸਤਿਜੁਗ ਦੇ ਤਿੰਨ ਸੰਪਾਦਕ ਬਦਲਣੇ ਪਏ। ਸਨਖੱਤਰਵੀ ਜੀ ਨੇ ਗੁਰੂ ਹੁਕਮ ਅਨੁਸਾਰ ਤਦੋਂਕੇ ਹਿਸਾਰ ਜ਼ਿਲ੍ਹੇ ਦੀ ਸਿਰਸਾ ਤਹਿਸੀਲ ਦੇ ਰਾਜਸਥਾਨ ਸੀਮਾ ਤੇ ਪੈਂਦੇ ਇਸ ਇਲਾਕੇ ਵਿਚ ਜਿਥੇ ਸਾਰੀਆਂ ਗਰਮੀਆਂ ਮਾਰੂਥਲਾਂ ਦਾ ਰੇਤਾ ਉੱਡਦਾ ਰਹਿੰਦਾ ਸੀ। ਸੁੱਖ ਸੁਵਿਧਾਵਾਂ ਦਾ ਮੁਕੰਮਲ ਅਭਾਵ ਸੀ- ਪੂਰੇ ਬਾਈ ਵਰ੍ਹੇ ਸੰਪਾਦਕੀ ਸੇਵਾ ਕਰ ਕੇ ਇਕ ਰਿਕਾਰਡ ਕਾਇਮ ਕੀਤਾ ਸੀ ਜਿਸ ਨੂੰ ਗੁਰੂ ਚਾਹਿਆ ਤਾਂ ਸ਼ਾਇਦ ਪ੍ਰੋ. ਤਾਰਾ ਸਿੰਘ ਅਨਜਾਣ ਹੀ ਤੋੜ ਸਕਦੇ ਹਨ। ਸਤਿਜੁਗ ਦੀ ਸੰਪਾਦਕੀ ਦੌਰਾਨ ਗੁਰੂ ਨਾਨਕ ਅੰਕ (੧੯੬੯ ਈ.), ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਵਨ ਸ਼ਤਾਬਦੀ ਅੰਕ (੧੯੭੨ ਈ.), ਗੁਰੂ ਤੇਗ ਬਹਾਦਰ ਸ਼ਹੀਦੀ ਅੰਕ (੧੯੭੫ ਈ.), ਸੂਬਾ ਸਾਹਿਬ ਸਿੰਘ ਅੰਕ (੧੯੭੯ ਈ.), ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਅੰਕ ਭਾਗ ਪਹਿਲਾ (੧੯੯੦ ਈ.) ਅਤੇ ਭਾਗ ਦੂਜਾ (੧੯੯੧ ਈ. ਅਤੇ ਅਨੇਕਾਂ ਬਸੰਤ ਅੰਕ ਪ੍ਰਕਾਸ਼ਿਤ ਹੋਏ ਜੋ ਚਿਰਕਾਲ ਤੱਕ ਉਨ੍ਹਾਂ ਦੀ ਸਦੀਵੀ ਯਾਦ ਬਣੇ ਰਹਿਣਗੇ।

ਆਪਣੀ ਪੁਸਤਕ 'ਕੂਕਿਆਂ ਬਾਰੇ' ਵਿਚ ਪ੍ਰਸਿੱਧ ਨਾਮਧਾਰੀ ਸਾਹਿਤਕਾਰ ਸੰਤ ਇੰਦਰ ਸਿੰਘ ਚੱਕਰਵਰਤੀ ਜੀ ਨੇ ਸਨਖੱਤਰਵੀ ਸਾਹਿਬ ਨੂੰ ਪ੍ਰੇਰਨਾ ਕੀਤੀ ਸੀ ਕਿ ਨਾਮਧਾਰੀ ਸਾਹਿਤ-ਇਤਿਹਾਸ ਦਾ ਰਹਿੰਦਾ ਕੰਮ ਉਹ ਮੁਕਾ ਲੈਣ ਕਿਉਂਕਿ ਹੁਣ ਜ਼ਮਾਨਾਂ ਉਨ੍ਹਾਂ ਦਾ ਸੀ। ਸਨਖੱਤਰਵੀ ਸਾਹਿਬ ਨੇ ਆਪਣੇ ਆਦਰਸ਼ ਚੱਕਰਵਰਤੀ ਜੀ ਦੇ ਇਨ੍ਹਾਂ ਸ਼ਬਦਾਂ 'ਤੇ ਫੁੱਲ ਚੜ੍ਹਾਉਣ ਦਾ ਜੋ ਸਿਰਤੋੜ ਯਤਨ ਕੀਤਾ ਜਿਸ ਵਿਚ ਕਿਸੇ ਸ਼ੱਕ ਸੁਭੇ ਦੀ ਕੋਈ ਗੁੰਜਾਇਸ਼ ਨਹੀਂ ਰਹੀ।

ਪ੍ਰਸਿੱਧ ਪੰਜਾਬੀ ਸਾਹਿਤਕਾਰ ਦੇਵਿੰਦਰ ਸਿੰਘ ਗਿੱਲ ਜੀਆ ਨੱਥਾ ਆਪਣੀ ਇਕ ਰਚਨਾ ਵਿਚ ਸਨਖੱਤਰਵੀ ਜੀ ਦੇ ਸਦਗੁਣਾਂ ਤੇ ਇਉਂ ਦ੍ਰਿਸ਼ਟੀਪਾਤ ਕਰਦੇ ਹਨ:

'ਐਸੇ ਗੁਰਮੁਖ ਲਿਖਾਰੀਆਂ ਦੀ ਲਾਇਨ ਵਿਚ ਮਹੰਤ ਆਤਮਾ ਸਿੰਘ ਜੀ ਸਨਖੱਤਰਾ ਦਾ ਨਾਮ ਆਉਂਦਾ ਹੈ। ਜਿਨ੍ਹਾਂ ਨੂੰ ਦੋ ਗੁਰੂ ਸਾਹਿਬਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ) ਦਾ ਅਮਿਣਵਾਂ ਪਿਆਰ ਮਿਲਿਆ ਅਤੇ ਉਨ੍ਹਾਂ ਦੀ ਅਸੀਮ ਕਿਰਪਾ ਸਦਕਾ ਉਨ੍ਹਾਂ ਨੇ ਸਾਹਿਤ ਦੇ ਹਰ ਖੇਤਰ ਵਿਚ ਸਫਲ ਕਲਮ ਅਜ਼ਮਾਈ ਕੀਤੀ ਅਤੇ ਪੰਜਾਬੀ ਸਾਹਿਤ ਤੇ ਕੂਕਾ-ਲਹਿਰ ਦੇ ਸਾਹਿਤ ਵਿਚ ਨਿਵੇਕਲੀ ਥਾਂ ਬਣਾ ਲਈ। ਸਤਿਗੁਰਾਂ ਦੀ ਕਿਰਪਾ ਸਦਕਾ ਉਹ ਪੂਰਨ ਗੁਰਸਿੱਖ, ਜਜ਼ਬਾਤੀ ਬੁਲਾਰੇ, ਨਿਪੁੰਨ ਸਟੇਜ ਸਕੱਤਰ ਅਤੇ ਕਵੀ ਦਰਬਾਰਾਂ ਵਿਚ ਸ੍ਰੇਸ਼ਟ ਕਵੀ ਹੋਇਆ ਕਰਦੇ ਸਨ। ਉਨ੍ਹਾਂ ਨੇ ਕਾਫੀ ਸਮਾਂ ਨਾਮਧਾਰੀ ਦਰਬਾਰ ਦੀ ਸਕੱਤਰੀ ਸਾਂਭੀ ਰੱਖੀ। ਫਿਰ ਆਨੰਦ ਕਾਰਜਾਂ ਦੀ ਸਾਰੀ ਜ਼ਿੰਮੇਵਾਰੀ ਸਾਂਭੀ ਰੱਖੀ। ਉਨ੍ਹਾਂ ਦੀ ਪ੍ਰੇਰਨਾ ਸਦਕਾ ਅਨੇਕ ਸਾਹਿਤਕਾਰ ਅਤੇ ਇਤਿਹਾਸਕਾਰ ਕੂਕਾ ਮੰਡਲ ਵਿਚ ਆਏ ਜਿਨ੍ਹਾਂ ਵਿਚੋਂ ਇਕ, ਇਸ ਲੇਖ ਦਾ ਲਿਖਾਰੀ (ਦਵਿੰਦਰ ਸਿੰਘ ਗਿੱਲ) ਵੀ ਹੈ।'

ਸਨਖੱਤਰਾ ਜੀ ਦੀ ਪਹਿਲੀ ਪ੍ਰਕਾਸ਼ਿਤ ਰਚਨਾ, ਕਵਿਤਾ ਵਿਚ "ਮਾਤਾ ਸਾਹਿਬੋ ਦਾ ਪ੍ਰਸੰਗ" ਦੇਸ਼ ਵੰਡ ਤੋਂ ਪਹਿਲਾਂ ਉਨ੍ਹਾਂ ਛਪਵਾਈ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹਰਿਦੁਆਰ ਦੀ ਅਰਧ ਕੁੰਭੀ ਦੇ ਮੌਕੇ 'ਤੇ ੧੮੬੧ ਈ. ਵਿਚ ਕੀਤੀ ਯਾਤਰਾ ਦੇ ਰੌਚਕ ਪ੍ਰਸੰਗ ਇਸ ਵਿਚ ਦਰਜ ਹਨ, ਜੋ ਸੰਗਤ ਵਿਚ ਕਾਫੀ ਸਲਾਹੇ ਗਏ ਸਨ ਅਤੇ ਛੇਤੀ ਹੀ ਇਹ ਛਾਪ ਸਮਾਪਤ ਹੋ ਗਈ ਸੀ। ਸਨਖੱਤਰਵੀ ਪਰਿਵਾਰ ਨੇ ਇਸ ਰਚਨਾ ਦੀ ਕਿਤੋਂ ਪ੍ਰਾਪਤ ਹੋਈ ਇਕ ਕਾਪੀ ਅਤੇ ਸਨਖੱਤਰਾ ਜੀ ਦੀਆਂ ਹੋਰ ਹੱਥ ਲਿਖਤਾਂ 'ਜੀਆ ਨੱਥਾ' ਜੀ ਦੀ ਲਿਖਤ ਮੁਤਾਬਿਕ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੱਥਾ ਟੇਕ ਦਿੱਤੀਆਂ ਸਨ। ਆਪਣੇ ਦਿੱਲੀ ਨਿਵਾਸ ਸਮੇਂ ੧੯੬੩ ਈ. ਵਿਚ ਸੰਤ ਮੰਗਲ ਸਿੰਘ ਲਾਇਲਪੁਰੀ ਸੰਪਾਦਕ 'ਨਵਾਂ ਹਿੰਦੁਸਤਾਨ' ਦੇ ਨਾਲ ਮਿਲ ਕੇ, ਨਾਮਧਾਰੀ ਜਨਗਣਨਾ ਵਿਚ ਹਿੱਸਾ ਲੈ ਕੇ, ਨਾਮਧਾਰੀ ਪਰਿਵਾਰਮਾਲਾ (ਹਿੱਸਾ ਪਹਿਲਾ) ਪ੍ਰਕਾਸ਼ਿਤ ਕਰਵਾਈ, ਜੋ ਇਕ ਕਿਸਮ ਦੀ ਦਿੱਲੀ ਦੇ ਨਾਮਧਾਰੀਆਂ ਦੀ ਡਾਇਰੈਕਟਰੀ ਸੀ। 'ਹਵਨ ਯੱਗ ਦੀ ਮਹਾਨਤਾ' ਬਾਰੇ ੧੯੬੪ ਈ. ਵਿਚ ਇਕ ੧੨ ਸਫੇ ਦਾ ਟਰੈਕਟ ਪ੍ਰਕਾਸ਼ਿਤ ਕਰਵਾਇਆ ਜਿਸ ਵਿਚ ਪੌਰਾਣਿਕ ਹਵਾਲਿਆਂ ਸਮੇਤ ਨੈਣਾਂ ਦੇਵੀ ਤੇ ਦਸਮੇਂ ਪਾਤਸ਼ਾਹ ਵੱਲੋਂ ਅਤੇ ਨਾਮਧਾਰੀ ਸਤਿਗੁਰੂਆਂ ਵੱਲੋਂ ਕਰਵਾਏ ਹਵਨਾਂ ਦਾ ਜ਼ਿਕਰ ਸੀ। 'ਗਿਆਨ ਅੰਮ੍ਰਿਤ' ਰਸਾਲੇ ਦੇ ਸੰਪਾਦਕ ਗਿਆਨੀ

ਪ੍ਰਤਾਪ ਸਿੰਘ ਸਾਬਕਾ ਜਥੇਦਾਰ ਅਕਾਲ ਤਖਤ ਸਾਹਿਬ ਨੇ ੧੯੭੧ ਈ. ਵਿਚ ਇਸ ਵਿਚ 'ਗੁਰੂ ਡੰਮ ਦਾ ਗ਼ਲਤ ਪ੍ਰਾਪੇਗੰਡਾ' ਲੜੀਵਾਰ ੧੨ ਕਿਸ਼ਤਾਂ ਵਿਚ ਛਾਪਿਆ ਤਾਂ ਸਨਖਤਰਾ ਜੀ ਨੇ ਉਸ ਦਾ ਜੁਆਬ ਸਤਿਜੁਗ ਵਿਚ ੮੦ ਕਿਸ਼ਤਾਂ ਵਿਚ ਦੇ ਕੇ ਫਿਰ "ਸਿੱਖ ਗੁਰੂ ਪਰੰਪਰਾ" ਨਾਂ ਦੀ ੨੮੮ ਪੰਨਿਆਂ ਦੀ ਪੁਸਤਕ ਛਪਵਾਈ ਸੀ। ਉਨ੍ਹਾਂ ਦੀ ਅੰਤਿਮ ਰਚਨਾ "ਮੇਰੀ ਜ਼ਿੰਦਗੀ ਦਾ ਸਫਰਨਾਮਾ" ੫੦ ਸਫਿਆਂ ਤੇ ਫੈਲੀ ਹੈ ਜੋ ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਨੇ ਲੇਖਕ ਦੇ ਚਲਾਣੇ ਤੋਂ ਬਾਅਦ ਉਸ ਦੇ ਭੋਗ ਸਮੇਂ ੧੦ ਜੁਲਾਈ ੧੯੯੮ ਈ. ਨੂੰ ਪ੍ਰਕਾਸ਼ਿਤ ਕੀਤੀ ਸੀ। ਇਸ ਵਿਚ ਉਨ੍ਹਾਂ ਦੇ ਪਰਿਵਾਰਿਕ ਪਿਛੋਕੜ ਸਮੇਤ ਸੰਖੇਪ ਜੀਵਨ ਸਮਾਚਾਰ ਦਿੱਤੇ ਗਏ ਹਨ।

ਉਨ੍ਹਾਂ ਦੀ ਸਭ ਤੋਂ ਵੱਡ ਅਕਾਰੀ ਤੇ ਮਹੱਤਵਪੂਰਨ ਵਾਰਤਕ ਰਚਨਾ "ਸ੍ਰੀ ਨਾਨਕ ਰਾਜ", ੧੯੯੭ ਈ. ਵਿਚ ਲੇਖਕ ਦੇ ਜਿਊਂਦੇ ਜੀਅ, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਨੇ ਪ੍ਰਕਾਸ਼ਿਤ ਕਰ ਕੇ ਉਨ੍ਹਾਂ ਦੀ ਅੰਤਿਮ ਸੱਧਰ ਬੜੇ ਰੀਝਾਂ ਤੇ ਚਾਅਵਾਂ ਨਾਲ ਪੂਰੀ ਕੀਤੀ ਸੀ। ਇਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਹੋਰਾਂ ਦਾ ਉੱਦਮ ਪਰਸੰਸਾਯੋਗ ਸੀ। ਸਨਖੱਤਰਵੀ ਜੀ ਨੂੰ ਇਸ ਪੁਸਤਕ ਦੇ ਲਿਖਣ ਦਾ ਹੁਕਮ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਵੱਲੋਂ ਲੱਗਾ ਸੀ ਪਰ ਇਸ ਦੀ ਪੂਰਤੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਵਿਚ ਸੰਭਵ ਹੋਈ। ਲੇਖਕ ਨੇ ਇਸ ਵਿਚ ਆਦਿ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਨਾਮਧਾਰੀ ਅਕੀਦੇ ਮੁਤਾਬਿਕ ਵਰਤਮਾਨ ਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਤੱਕ ਦੇ ਸੰਖੇਪ ਜੀਵਨ ਸਮਾਚਾਰਾਂ ਅਤੇ ਕ੍ਰਿਆ-ਕਲਾਪਾਂ ਨੂੰ ਆਪਣੀ ਰਚਨਾ ਦਾ ਵਿਸ਼ਾ ਬਣਾਇਆ ਹੈ ਤਾਂ ਕਿ ਆਉਣ ਵਾਲੇ ਸਮਿਆਂ ਦੇ ਗੁਰਸਿੱਖ ਵੀ ਇਸ ਗੁਰਮੁਖ ਗਾਡੀ ਰਾਹ ਤੋਂ ਜਾਣੂ ਹੋ ਸਕਣ। ਲੇਖਕ ਨੂੰ ਪੁਸਤਕ ਛਪਣ ਤੇ ਜੋ ਪਰਮ ਸੁਖ ਦੀ ਅਨੁਭੂਤੀ ਹੋਈ, ਉਸ ਦਾ ਵਿਵਰਣ, ਇਸ ਦੇ ਸ਼ਬਦਾਂ ਵਿਚ ਹੀ ਪੜ੍ਹਿਆ ਜਾਵੇ—

"ਸਿੱਖ (ਸੇਵਕ) ਵਾਸਤੇ, ਸ਼ਰਧਾਲੂ ਵਾਸਤੇ ਸਭ ਤੋਂ ਵੱਧ ਚਾਅ ਵਾਲੀ ਗੱਲ, ਉਤਮ ਗੱਲ ਅਤੇ ਖੁਸ਼ੀ ਵਾਲੀ ਗੱਲ, ਆਪਣੇ ਗੁਰੂ ਦਾ ਹੁਕਮ ਮੰਨ ਕੇ, ਭਾਵ ਗੁਰੂ ਦੇ ਹੁਕਮ ਵਿਚ ਰਹਿ ਕੇ, ਜੀਵਨ ਬਤੀਤ ਕਰ ਕੇ, ਆਪਣੇ ਗੁਰੂ ਦੀਆਂ ਪੂਰੀਆਂ ਖੁਸ਼ੀਆਂ ਪ੍ਰਾਪਤ ਕਰਨੀਆਂ ਹੀ ਹੁੰਦੀ ਹੈ।

"ਜਦੋਂ ਸਿੱਖ ਉਤੇ ਸਤਿਗੁਰੂ ਜੀ ਪੂਰਨ ਕਿਰਪਾ ਕਰਦੇ ਹਨ ਤਾਂ ਸਿੱਖ ਆਪਣੇ ਗੁਰੂ ਦਾ ਹਰ ਹੁਕਮ ਪ੍ਰਤੀਤ, ਸ਼ਰਧਾ ਅਤੇ ਖੁਸ਼ੀ ਨਾਲ ਮੰਨਣ ਕਰਕੇ ਆਪਣੇ ਧੰਨ ਭਾਗ ਸਮਝਦਾ ਹੈ, ਗੁਰੂ ਦਾ ਹੁਕਮ ਹੀ ਉਸ ਦੀ ਰਾਸ ਬਣ ਜਾਂਦੀ ਹੈ, ਇਸ ਨਾਲ ਸੇਵਕ ਨੂੰ ਰਾਹਤ ਮਿਲਦੀ ਹੈ, ਆਤਮਿਕ ਅਨੰਦ ਮਿਲਦਾ ਹੈ। ਉਸ ਦਾ ਜੀਵਨ ਸੁਆਦ, ਸੁਆਦ ਹੀ ਬਣ ਜਾਂਦਾ ਹੈ। ਫਿਰ ਇਥੇ ਅਤੇ ਅੱਗੇ ਦਾ ਫਿਕਰ ਹੀ ਨਹੀਂ ਰਹਿ ਜਾਂਦਾ। ਸਤਿਗੁਰੂ ਹੀ ਸਖਾ, ਬੰਧਪ ਬਣ ਜਾਂਦਾ ਹੈ ਕਿਉਂਕਿ ਸਤਿਗੁਰੂ ਜੀ ਤਾਂ ਹਰ ਇਕ ਦਾ ਸਖਾ, ਬੰਧਪ, ਭਾਈ, ਮੀਤ, ਸੱਜਣ ਹੁੰਦਾ ਹੀ ਹੈ, ਪਰ ਗੁਰੂ ਕਿਰਪਾ ਨਾਲ ਸਿੱਖ ਨੂੰ ਵੀ ਇਸ ਗੱਲ ਦਾ ਅਹਿਸਾਸ ਹੋਣ ਲੱਗ ਜਾਂਦਾ ਹੈ ਅਤੇ ਉਹ ਇਸ ਰੰਗ ਵਿਚ ਰੰਗਿਆ ਜਾਂਦਾ ਹੈ ਅਤੇ ਹੋਰ ਦਾ ਹੋਰ ਹੀ ਬਣ ਜਾਂਦਾ ਹੈ ਪਰ ਇਹ ਸਾਰਾ ਕੁਛ ਹੁੰਦਾ ਉਸ ਸਮੇਂ ਜਦੋਂ ਸਤਿਗੁਰੂ ਜੀ ਸਿੱਖ ਸੇਵਕ ਤੇ ਤਰੁੱਠ ਪੈਣ ਅਤੇ ਉਹ ਆਪ ਹੀ ਕਿਰਪਾ ਦੇ ਘਰ ਆ ਜਾਣ।

"ਸਤਿਗੁਰੂ, ਪ੍ਰਤਾਪ ਸਿੰਘ ਜੀ ਦੇ 'ਸ੍ਰੀ ਨਾਨਕ ਰਾਜ' ਵਾਲੀ ਪੁਸਤਕ ਦੇ ਹੋਏ ਹੁਕਮ ਨੂੰ ਅੱਜ ਮੈਂ ਪੂਰਾ ਕਰਕੇ, ਉਨ੍ਹਾਂ ਦੇ ਹੀ ਰੂਪ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟਾ ਕਰ ਕੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਮਤ ਅਤੇ ਹੁਕਮ ਨਾਲ ਇਹ ਪੁਸਤਕ ਪਾਠਕਾਂ ਦੇ ਹੱਥਾਂ ਵਿਚ ਦੇ ਕੇ, ਮੈਂ ਪੂਰਨ ਪ੍ਰਸੰਨ ਮੁਦਰਾ ਵਿਚ ਹਾਂ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨੂੰ, ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਪੂਰਾ ਮੰਨ ਕੇ, ਨੇਪਰੇ ਚਾੜ੍ਹ ਕੇ, ਮੇਰਾ ਰੋਮ-ਰੋਮ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਤਿਗਿਅਤਾ ਦਾ ਪਾਤਰ ਬਣ ਗਿਆ ਹੈ। ਮੈਂ ਆਪਣਾ ਜਿਊਣਾ ਸਫਲ ਸਮਝਦਾ ਹਾਂ ਅਤੇ ਗੁਰੂ ਦਾ ਹੁਕਮ ਮੰਨ ਕੇ ਮੈਂ ਬਹੁਤ ਚਾਅ ਵਾਲੀ , ਉੱਤਮ ਅਤੇ ਖੁਸ਼ੀ ਵਾਲੀ ਵਸਤ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਨਾਲ ਪ੍ਰਾਪਤ ਕਰ ਲਈ ਹੈ।"[2]

ਗ੍ਰੰਥ ਕਰਤਾ ਗੁਰਬਾਣੀ ਦੇ, ਜਨਮ ਸਾਖੀਆਂ ਦੇ, ਪੌਰਾਣਿਕ ਸਾਹਿਤ ਦੇ ਸ੍ਰੀ ਗੁਰੂ ਪ੍ਰਤਾਪ ਸੂਰਜ (ਭਾਈ ਸੰਤੋਖ ਸਿੰਘ) ਅਤੇ ਪੰਥ ਪਰਕਾਸ਼ (ਗਿਆਨੀ ਗਿਆਨ ਸਿੰਘ) ਆਦਿਕ ਗ੍ਰੰਥਾਂ 'ਤੇ ਹੋਰ ਭਵਿੱਖਤ ਵਾਕਾਂ ਦੇ ਹਵਾਲਿਆਂ ਨਾਲ ਇਹ ਸਿੱਧ ਕਰਦਾ ਹੈ ਕਿ ਕਲਿਜੁਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਦਾ ਹੀ ਇਕ ਛਤਰ ਅਬਿਚਲ ਅਤੇ ਅਟੱਲ ਰਾਜ ਚੱਲੇਗਾ, ਇਹੋ ਪੁਸਤਕ ਦੇ ਸਿਰਲੇਖ ਦਾ ਸੰਦੇਸ਼ ਹੈ।

ਉਹ ਸ੍ਰੀ ਆਦਿ ਗ੍ਰੰਥ ਦੀ ਗੁਰਬਾਣੀ ਨੂੰ ਇਉਂ ਉਦਰਿਤ ਕਰਦਾ ਹੈ:

"ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।

ਦੁਆਪਰ ਕ੍ਰਿਸਨ ਮੁਰਾਰਿ ਕੰਸੁ ਕ੍ਰਿਤਾਰਥ ਕੀਓ।
ਉਗ੍ਰਸੈਣ ਕਉ ਰਾਜ ਅਭੈ ਭਗਤਾ ਜਨ ਦੀਓ।
ਕਲਿਜੁਗਿ ਪ੍ਰਮਾਣੁ ਨਾਨਕ
ਗੁਰ ਅੰਗਦੁ ਅਮਰੁ ਕਹਾਇਓ।
ਸ੍ਰੀ ਗੁਰੂ ਰਾਜੁ ਅਬਚਲੁ ਅਟਲੁ ਆਦਿ
ਪੁਰਖ ਫੁਰਮਾਇਓ।

ਫਿਰ ਉਹ ਲਿਖਦੇ ਹਨ 'ਮਨ ਦੇ ਭਰਮ ਰੂਪੀ ਤਾਕ (ਜਿਸ ਨੂੰ ਅਗਿਆਨਤਾ ਰੂਪੀ ਜੰਦਰਾ ਲੱਗਿਆ ਹੋਇਆ ਹੈ) ਨੂੰ ਖੋਲ੍ਹਣ ਲਈ ਕੁੰਜੀ ਕੇਵਲ ਵਿੱਕਤੀਗਤ ਗੁਰੂ ਪਾਸ ਹੀ ਹੈ, ਜਿਹਾ ਕਿ

"ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ।
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ।"

-ਸਾਰੰਗ ਦੀ ਵਾਰ ਮ: ੧, ਪੰਨਾ ੧੨੩੭

ਲੇਖਕ ਦੇ ਮੁਤਾਬਿਕ 'ਸ੍ਰੀ ਨਾਨਕ ਰਾਜ' ਦਾ ਮੁੱਢ ਬੰਨ੍ਹਣ ਲਈ ਹੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਤੋਂ ਬਾਅਦ ਹੋਰ ਗੁਰੂ ਵਿਅਕਤੀ ਅੱਗੇ ਸੀਸ ਝੁਕਾ ਕੇ ਆਪਣਾ ਥਾਨ ਉਸ ਦੇ ਹਵਾਲੇ ਕਰ ਦਿੱਤਾ। ਉਹ ਲਿਖਦੇ ਹਨ—"ਭਾਵੇਂ ਸ੍ਰੀ ਨਾਨਕ ਰਾਜ ਦਾ ਮੁੱਢ ਪੁਰਾਣਿਕ ਪ੍ਰਮਾਣਾਂ ਤੇ ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਦੇ ਅਵਤਾਰ ਧਾਰਨ ਦੇ ਨਾਲ ਹੀ ਸਮਝਿਆ ਜਾਂਦਾ ਸੀ ਤੇ ਹੈ ? ਪਰ ਜਿਤਨਾ ਚਿਰ ਗੁਰੂ ਜੀ ਦੇ ਕਾਇਮ ਕੀਤੇ ਨਿਰੰਕਾਰੀ ਤਖਤ ਉਤੇ ਬਾਕਾਇਦਾ ਕੋਈ ਤਖਤ ਨਸ਼ੀਨ, ਹੋਰ ਨਾਂ ਬਠਾਇਆ ਜਾਂਦਾ, ਉਤਨਾ ਚਿਰ ਨਿਸ਼ਚਿਤ ਕੀਤੀ ਗੁਰੂ ਪ੍ਰੰਪਰਾ ਦਾ ਪੂਰਾ ਪਤਾ ਲੱਗਣਾ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਸੀ। ਇਸ ਵਾਸਤੇ ਗੁਰੂ ਜੀ ਨੇ ਨਿਰੰਕਾਰੀ ਹੁਕਮ ਦਾ ਸੱਦਾ, ਆਉਣ ਵਾਲੇ ਸਮੇਂ ਨੂੰ ਅਨੁਭਵ ਕਰ ਕੇ ਕਰਤਾਰਪੁਰ ਰਾਵੀ ਵਿਖੇ ਪੁੱਤਰਾਂ ਸਮੇਤ ਉਥੇ ਰਹਿੰਦੇ ਸੇਵਕਾਂ ਦੀ ਪ੍ਰੀਖਿਆ ਦਾ ਇਕ ਅਨੋਖਾ ਪ੍ਰੋਗਰਾਮ ਚਾਲੂ ਕੀਤਾ ਤੇ 'ਗੁਰੂ ਕਹਿਆ ਸੋ ਕਾਰ ਕਮਾਵਹੁ, ਗੁਰ ਕੀ ਕਰਨੀ ਕਾਹੇ ਧਾਵਹੁ' ਦੇ ਸਿਧਾਂਤ ਅਨੁਸਾਰ ਪੁੱਤਰਾਂ ਤੇ ਸਿੱਖਾਂ ਨੂੰ ਆਪਣਾ ਅਗੰਮੀ ਹੁਕਮ ਦੇਣਾ ਸ਼ੁਰੂ ਕਰ ਦਿੱਤਾ। ਗੁਰੂ ਦੇ ਹੁਕਮਾਂ ਦੀ ਪਾਲਣਾ ਕਰਨ ਵਿਚ ਉਸ ਵਕਤ ਕੇਵਲ ਇਕੋ ਵਿਅਕਤੀ (ਜਿਸ ਦਾ ਨਾਮ ਲਹਿਣਾ ਸੀ) ਉਸ ਪ੍ਰਤੀਯੋਗਤਾ ਵਿਚ ਗੁਰੂ ਕਾ ਬਚਨ ਸਤਿ ਕਰ ਕੇ ਮੰਨਣ ਵਾਲਾ ਨਿਕਲਿਆ। ਦਰਅਸਲ ਇਹ ਪ੍ਰੀਖਿਆ ਗੁਰੂ ਜੀ ਨੇ 'ਸ੍ਰੀ ਨਾਨਕ ਰਾਜ" ਦੀ ਤਖਤ ਨਸ਼ੀਨੀ (ਗੁਰਗੱਦੀ) ਦੀ ਹੀ ਇਕ ਅਲੌਕਿਕ ਮਰਿਆਦਾ ਨੂੰ ਪੱਕੇ ਅਧਾਰਾਂ ਦੇ ਸਥਾਪਿਤ ਕਰਨ ਲਈ ਕੀਤੀ ਸੀ। ਜਿਸ ਨੂੰ ਕੇਵਲ ਗੁਰੂ ਨਾਨਕ ਜੀ ਆਪ ਹੀ ਜਾਣਦੇ ਸਨ। ਤੇ ਆਖਰ ਸਭ ਸਥਾਨਕ ਲੋਕਾਂ ਤੇ ਬਿੰਦੀ ਪੁੱਤਰਾਂ ਨੂੰ ਉਸ ਵਕਤ ਹੀ ਪੂਰਾ ਚਾਨਣ ਹੋਇਆ ਜਦੋਂ ਗੁਰੂ ਜੀ ਨੇ ਲਹਿਣੇ ਸੇਵਕ ਨੂੰ ਹੁਕਮ ਦਿੱਤਾ, "ਪੁਰਖਾ ਉਠ ਕੇ ਮੇਰੇ ਬੈਠਨ ਵਾਲੀ ਜਗ੍ਹਾ (ਗੁਰਗੱਦੀ) ਤੇ ਬੈਠ ? ਭਾਵੇਂ ਸ੍ਰੀ ਲਹਿਣਾ ਜੀ ਨੇ ਗੁਰਗੱਦੀ ਉਤੇ ਬੈਠਣ ਤੋਂ ਆਪਣੇ ਦਾਸ ਭਾਵ ਨੂੰ ਦਰਸਾਉਣ ਦਾ ਬਹੁਤ ਯਤਨ ਕੀਤਾ ਪਰ ਗੁਰੂ ਜੀ ਨੇ (੧੭ ਹਾੜ ਸੰਮਤ ੧੫੯੬ (੧੫੩੯ ਈ.) ਨੂੰ ਕਰਤਾਰਪੁਰ ਵਿਖੇ ਗੁਰਗੱਦੀ ਦੇ ਆਸਣ ਤੇ ਬੈਠਾ ਕੇ, ਲਹਿਣੇ ਦੇ ਨਾਮ ਨੂੰ ਗੁਰੂ ਅੰਗਦ ਕਹਿਣ ਦਾ ਅਧਿਕਾਰ ਬਖਸ਼ਿਆ ਤੇ ਉਸ ਨੂੰ ਆਪਣਾ ਉੱਤਰਾਧਿਕਾਰੀ ਨਿਯੁਕਤ ਕਰ ਕੇ ਨਾਲ ਹੀ ਹੁਕਮ ਕਰ ਦਿੱਤਾ "ਪੁਰਖਾ ਤੂੰ ਹੁਣੇ ਏਥੋਂ ਖਡੂਰ ਨਗਰ ਦੀ ਮਾਈ ਵਿਰਾਈ ਦੇ ਘਰ ਚਲਾ ਜਾਹ।"[3]

ਹੁਕਮ ਅਨੁਸਾਰ ਇਥੇ ਆ ਕੇ, ਆਪ ਗੁਰੂ-ਵਿਯੋਗ ਵਿਚ ਕੁਝ ਸਮਾਂ ਤੇ ਦਰਵਾਜ਼ਾ ਬੰਦ ਕਰਕੇ ਸੁੰਨ ਸਮਾਧ ਅਵਸਥਾ ਵਿਚ ਰਹੇ। ਬਾਬਾ ਬੁੱਢਾ ਜੀ ਨੇ ਇਸ ਵੈਰਾਗ ਦਸ਼ਾ ਵਿਚੋਂ ਨਿਕਲਣ ਦੀ ਅਤੇ ਸਿਰ ਪਈ ਜ਼ਿੰਮੇਵਾਰੀ ਨਿਬਾਹੁਣ ਦੀ ਬੇਨਤੀ ਕੀਤੀ। ਮਾਈ ਵਿਰਾਈ ਤੋਂ ਗੁਰੂ ਨਾਨਕ ਜੀ ਦੇ ਅਕਾਲ ਚਲਾਣੇ ਦੇ ਸਮਾਚਾਰ ਨੇ ਆਪ ਦੇ ਕਵੀ ਹਿਰਦੇ ਨੂੰ ਦ੍ਰਵਿਤ ਕਰ ਦਿੱਤਾ—

"ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ।
ਧ੍ਰਿਗੁ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ।"

(ਵਾਰ ਸਿਰੀ ਰਾਗ ਪੰਨਾ ੮੩)

ਫਿਰ ਉਹ ਭਾਈ ਬਾਲੇ ਸੰਧੂ ਨੂੰ ਤਲਵੰਡੀ ਤੋਂ ਮੰਗਾ ਕੇ, ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖਵਾ ਕੇ ਮਨ ਦਾ ਭਾਰ ਹਲਕਾ ਕਰਨ ਲੱਗ ਪਏ। ਭਾਵੇਂ ਕਈ ਅਜੋਕੇ ਇਤਿਹਾਸਕਾਰ ਬਾਲੇ ਸੰਧੂ ਦੀ ਹੋਂਦ ਤੋਂ ਹੀ ਮੁਨਕਰ ਹੁੰਦੇ ਹਨ। ਗੁਰਮੁਖੀ ਅੱਖਰਾਂ ਦੇ ਪ੍ਰਚਾਰ ਪ੍ਰਸਾਰ ਵਿਚ ਆਪਦਾ ਵੱਡਾ ਯੋਗਦਾਨ ਹੈ ਨਾ ਕਿ ਸਾਡੇ ਲੇਖਕ ਮੁਤਾਬਿਕ "ਗੁਰੂ ਜੀ ਨੇ ਨਾਗਰੀ ਵਰਣਮਾਲਾ ਦੇ ਅੱਖਰਾਂ ਨੂੰ ਸੋਧ ਕੇ ਗੁਰਮੁਖੀ ਅੱਖਰਾਂ ਦੀ ਰਚਨਾ ਕੀਤੀ।" ਗੁਰਮੁਖੀ ਲਿਪੀ ਇਤਿਹਾਸਕ ਖੋਜਾਂ ਮੁਤਾਬਿਕ ਸੈਂਕੜੇ ਸਾਲਾਂ ਵਿਚ ਵਿਕਸਿਤ ਹੋਈ ਅਤੇ ਗੁਰੂ ਅੰਗਦ ਜੀ ਤੋਂ ਪਹਿਲਾਂ ਹੋਂਦ ਵਿਚ ਆ ਚੁੱਕੀ ਸੀ। ਹਿਮਾਊਂ ਬਾਦਸ਼ਾਹ ਨੂੰ ਫਕੀਰਾਂ ਤੇ ਹੱਥ ਨਾ ਚੁੱਕਣ ਦੀ ਸਿੱਖਿਆ ਦਿੱਤੀ ਅਤੇ ਤਪੇ ਨੂੰ ਬੈਲਾਂ ਪਿੱਛੇ ਬੰਨ੍ਹ ਕੇ ਮੀਂਹ ਪੁਆਉਣ ਦਾ ਕਾਰਨ ਗੁਰੂ ਅਮਰਦਾਸ ਜੀ, ਤੀਜੀ ਪਾਤਸ਼ਾਹੀ ਨੂੰ, ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਦਿੱਤਾ। ਤੀਜੀ ਪਾਤਸ਼ਾਹੀ ਨੇ ਗੋਇੰਦਵਾਲ ਵਸਾਇਆ ਅਤੇ ਸੰਗਤ ਦੀ ਜਲ ਦੀ ਲੋੜ ਲਈ ਬਾਉਲੀ ਸਾਹਿਬ ਦਾ ਨਿਰਮਾਣ ਕਰਵਾਇਆ। ਆਪਣੇ

ਬਾਦਸ਼ਾਹ ਅਕਬਰ ਨੂੰ ਆਪਣੀ ਰਿਆਇਆ ਨਾਲ ਆਪਣੇ ਬੱਚਿਆਂ ਵਾਂਗ ਪਿਆਰ ਕਰਨ ਤੇ ਸੱਚਾ ਨਿਆਇ ਕਰਨ ਤੇ ਖੁਦਾ ਦੀ ਬੰਦਗੀ ਕਰਨ ਦਾ ਉਪਦੇਸ਼ ਦਿੱਤਾ। ਤੇ ਕਿਉਂਕਿ ਲੰਮੇ ਚਿਰ ਤੋਂ ਵਰਖਾ ਨਹੀਂ ਸੀ ਹੋਈ। ਫਸਲਾਂ ਸੁੱਕ ਗਈਆਂ ਸਨ, ਗੁਰੂ ਸਾਹਿਬ ਦੀ ਸਿਫਾਰਸ਼ ਅਕਬਰ ਨੇ ਪੰਜਾਬ ਦੇ ਕਿਸਾਨਾਂ ਦਾ ਮਾਲੀਆ ਮਾਫ ਕਰ ਦਿੱਤਾ। ਇਸੇ ਘਟਨਾ ਤੋਂ ਬਾਅਦ ਪੰਜਾਬ ਦੀ ਕਿਸਾਨੀ ਵੱਡੀ ਗਿਣਤੀ ਵਿਚ ਗੁਰੂ ਘਰ ਨਾਲ ਜੁੜਨੀ ਸ਼ੁਰੂ ਹੋਈ ਸੀ। ਬੀਬੀ ਭਾਨੀ ਗੁਰੂ ਪੁੱਤਰੀ ਨੂੰ ਜੋ ਚੌਥੇ ਗੁਰੂ ਰਾਮਦਾਸ ਜੀ ਦੇ ਮਹਿਲ ਸਨ, ਅਕਬਰ ਨੇ ੮੪ ਪਿੰਡਾਂ ਦਾ ਇਕ ਪਰਗਨਾ ਦਾਨ ਕਰ ਦਿੱਤਾ ਕਿਉਂਕਿ ਗੁਰੂ ਅਮਰਦਾਸ ਜੀ ਨੇ ਮਗਰਲੇ ਗੁਰੂ ਸਾਹਿਬਾਨ ਜਿਉਂ-ਆਪਣੇ ਲੰਗਰ ਲਈ ਸਰਕਾਰੀ ਇਮਦਾਦ ਲੈਣ ਤੋਂ ਇਨਕਾਰ ਕਰ ਦਿੱਤਾ ਸੀ। ਫਿਰ ਪੁੱਤਰੀ ਭਾਨੀ ਦੇ ਇਹ ਵਰ ਮੰਗਣ ਤੇ ਕਿ ਘਰ ਦੀ ਘਰ ਵਿਚ ਹੀ ਰਹੇ, ਤਥਾ ਅਸਤੂ ਤਾਂ ਕਹਿ ਦਿੱਤਾ ਨਾਲ ਹੀ ਆਖਿਆ ਕਿ ਪਾਣੀ ਵਗਦਾ ਰਹਿਣਾ ਹੀ ਚੰਗਾ ਹੁੰਦਾ ਹੈ। ਇਕ ਥਾਂ ਖਲੋਤਾ ਬੁੱਸ ਜਾਂਦਾ ਹੈ। ਰਹੇਗੀ ਤਾਂ ਘਰ ਵਿਚ ਹੀ ਪਰ ਝਗੜਿਆਂ ਦਾ ਮੁੱਢ ਬੱਝ ਜਾਵੇਗਾ। ਗੁਰੂ ਅੰਸ਼ ਵਿਚੋਂ ਪ੍ਰਿਥੀ ਚੰਦ, ਧੀਰ ਮੱਲ, ਰਾਮ ਰਾਇ ਆਦਿ ਗੁਰਗੱਦੀ ਵਾਸਤੇ ਸ਼ਾਹੀ ਦਰਬਾਰ ਵਿਚ ਫਰਿਆਦਾਂ ਕਰਦੇ ਰਹੇ ਅਤੇ ਸਤਿਗੁਰੂ ਜੀ ਤੇ ਸੰਗਤ ਵਾਸਤੇ ਬਿਪਦਾ ਦਾ ਮੁੱਢ ਬੰਨ੍ਹਦੇ ਰਹੇ। ਪਹਿਲੇ ਗੁਰੂਆਂ ਤੇ ਆਸਥਾ ਰੱਖਣ ਵਾਲੇ ਵੇਲੇ ਦੇ ਸਤਿਗੁਰੂ ਤੇ ਸ਼ਰਧਾ ਨਾ ਰੱਖਣ ਵਾਲੇ ਨਿੰਦਕਾਂ ਦੇ ਨਿਸਤਾਰੇ ਵਾਸਤੇ ਚੌਥੀ ਪਾਤਸ਼ਾਹੀ ਸਦਾ ਯਤਨਸ਼ੀਲ ਰਹੀ। ਲੇਖਕ ਦੇ ਮੁਤਾਬਿਕ ਇਸ ਬਖਸ਼ਿਸ਼ ਵਾਲੀ ਪਰੰਪਰਾ ਦਾ ਵਰਣਨ ਗੁਰੂ ਜੀ ਆਪਣੀ ਪਵਿੱਤਰ ਬਾਣੀ ਵਿਚ ਇਸ ਤਰ੍ਹਾਂ ਕਰਦੇ ਹਨ—

"ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ॥
ਸਤਿ ਸੰਗਤਿ ਢੋਈ ਨ ਲਹਨਿ
ਵਿਚਿ ਸੰਗਤਿ ਗੁਰ ਵੀਚਾਰੇ॥
ਕੋਈ ਜਾਇ ਮਿਲੈ ਹੁਣਿ ਓਨਾ ਨੋ
ਤਿਸੁ ਮਾਰੇ ਜਮੁ ਜੰਦਾਰੇ॥
ਗੁਰਿ ਬਾਬੈ ਫਿਟਕੇ ਸੇ ਫਿਟੇ
ਗੁਰਿ ਅੰਗਦਿ ਕੀਤੇ ਕੂੜਿਆਰੇ॥
ਗੁਰਿ ਤੀਜੀ ਪੀੜੀ ਵੀਚਾਰਿਆ
ਕਿਆ ਹਥਿ ਏਨਾ ਵੇਚਾਰੇ॥
ਗੁਰਿ ਚਉਥੀ ਪੀੜੀ ਟਿਕਿਆ
ਤਿਨਿ ਨਿੰਦਕ ਦੁਸਟ ਸਭਿ ਤਾਰੇ॥
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ
ਤਿਸੁ ਕਾਰਜ ਸਭਿ ਸਵਾਰੇ॥
ਜੋ ਇਛੈ ਸੋ ਫਲੁ ਪਾਇਸੀ
ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ॥
ਸਭਿ ਨਿਧਾਨ ਸਤਿਗੁਰੂ ਵਿਚਿ
ਜਿਸੁ ਅੰਦਰਿ ਹਰਿ ਉਰਿਧਾਰੇ॥
ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ॥
ਜਨੁ ਨਾਨਕੁ ਮਾਗੈ ਧੂੜਿ ਤਿਨ
ਜੋ ਗੁਰ ਸਿਖ ਮਿਤ ਪਿਆਰੇ।"

(ਮ. ੪ ਪੰਨਾ ੩੦੭)

ਸ਼ਬਦ ਹਜ਼ਾਰੇ ਬਾਣੀ ਵਿਚ ਦਰਜ ਮਾਝ ਮਹੱਲਾ ਪੰਜਵਾਂ ਦੇ ਚਉਪਦੇ ਵਾਲੇ ਚਾਰ ਸ਼ਬਦ, ਐਸੀ ਰਚਨਾ ਹੈ, ਜਿਸ ਨੇ ਪੰਜਵੀਂ ਪਾਤਸ਼ਾਹੀ ਗੁਰੂ ਅਰਜਨ ਦੇਵ ਜੀ ਦਾ ਦਰਗਾਹੀ ਸਥਾਨ ਨਿਰਧਾਰਤ ਕਰ ਦਿੱਤਾ। ਆਪ ਨੇ ਸੂਫੀ ਫਕੀਰ ਸਾਈਂ ਮੀਆਂ ਮੀਰ ਤੋਂ ਹਰਿਮੰਦਿਰ ਸਾਹਿਬ ਦੀ ਨੀਂਹ ਰਖਵਾ ਕੇ ਅਤੇ ਸ੍ਰੀ ਆਦਿ ਗ੍ਰੰਥ ਵਿਚ ਪਹਿਲੇ ਸਤਿਗੁਰਾਂ ਤੇ ਆਪਣੀ ਬਾਣੀ ਦੇ ਨਾਲ ਨਾਲ ਹਿੰਦੂ ਮੁਸਲਿਮ ਭਗਤਾਂ ਦੀ ਬਾਣੀ ਦਰਜ ਕਰਵਾ ਕੇ ਆਪਣੇ ਸੁਲਹ ਕੁਣ ਹੋਣ ਦਾ ਪ੍ਰਤੱਖ ਪ੍ਰਮਾਣ ਦਿੱਤਾ। ਮੁਗਲ ਰਾਜ ਦਾ ਗੁੱਸਾ ਆਪਣੇ ਸਰੀਰ ਤੇ ਹੰਡਾਇਆ ਅਤੇ 'ਸ਼ਹੀਦਾਂ ਦੇ ਸਿਰਤਾਜ' ਦੀ ਪਦਵੀ ਨੂੰ ਪ੍ਰਾਪਤ ਹੋਏ। ਆਪਣੇ ਮਹਿਲ ਮਾਤਾ ਗੰਗਾ ਜੀ ਨੂੰ ਪੁੱਤਰ ਪ੍ਰਾਪਤੀ ਵਾਸਤੇ ਨਿਰਮਾਣ ਭਾਵ ਨਾਲ ਗੁਰੂ ਘਰ ਦੇ ਪੁਰਾਤਨ ਸੇਵਕ ਬਾਬਾ ਬੁੱਢਾ ਜੀ ਦੀ ਸ਼ਰਨ ਵਿਚ ਭੇਜ ਕੇ, ਸਿੱਖ ਸੰਗਤਾਂ ਦੇ ਸਤਿਕਾਰ ਦੀ ਨੀਂਹ ਧਰੀ। ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰਕੇ, ਹਰਿਮੰਦਰ ਸਾਹਿਬ ਦੇ ਸਾਹਵੇਂ ਅਕਾਲ ਤਖਤ ਦੀ ਸਿਰਜਣਾ ਕਰ ਕੇ, ਭਗਤੀ ਅਤੇ ਸ਼ਕਤੀ ਨੂੰ, ਸ਼ਸਤਰ ਅਤੇ ਸ਼ਾਸਤਰ ਨੂੰ, ਦੁਨਿਆਵੀ ਅਤੇ ਰੂਹਾਨੀ ਸੱਤਾ ਨੂੰ ਏਕੀਕ੍ਰਿਤ ਕਰਕੇ ਸਿੱਖ ਫਲਸਫੇ ਨੂੰ ਹੋਰ ਸਮਰਿੱਧ ਕੀਤਾ। ਚਾਰ ਜੰਗਾਂ ਵਿਚ ਮੁਗਲ ਸੈਨਾਂ ਨੂੰ ਕਰਾਰੀ ਹਾਰ ਦਿੱਤੀ। ਸਿੱਖਾਂ ਨੂੰ ਹਥਿਆਰ ਬੰਦ ਕਰਨਾ ਸ਼ੁਰੂ ਕਰ ਦਿੱਤਾ। ਗੁਰੂ ਹਰਿ ਰਾਇ ਸਾਹਿਬ ਕੋਮਲਭਾਵੀ ਅਤੇ ਪ੍ਰਕਿਰਤੀ ਪ੍ਰੇਮੀ ਸਨ। ਉਹ ਪਰਬਤਾਂ ਦੇ ਪੈਰਾਂ ਵਿਚ ਕੀਰਤਪੁਰ ਵਿਖੇ ਨਿਵਾਸ ਰੱਖਦੇ ਸਨ ਅਤੇ ਇਕ ਅਦੁੱਤੀ ਸ਼ਫ਼ਾਖਾਨਾ ਵੀ ਚਲਾਉਂਦੇ ਸਨ ਜਿਥੋਂ ਦੀਆਂ ਦਵਾਈਆਂ ਨਾਲ ਬਾਦਸ਼ਾਹ ਸ਼ਾਹ ਜਹਾਨ ਦਾ ਬਿਮਾਰ ਪੁੱਤਰ ਦਾਰਾ ਸ਼ਿਕੋਹ ਰਾਜੀ ਹੋਇਆ। ਦਾਰਾ ਸ਼ਿਕੋਹ ਵੀ ਸੁਲਾਹ ਕੁੱਨ ਸੀ ਪਰ ਉਸ ਦਾ ਭਾਈ ਔਰੰਗਜ਼ੇਬ ਕੱਟੜ ਪੰਥੀ ਸੀ। ਜੇ ਦਿੱਲੀ ਦਾ ਤਖਤ ਦਾਰਾ ਸ਼ਿਕੋਹ ਨੂੰ ਮਿਲ ਜਾਂਦਾ ਤਾਂ ੧੯੪੭ ਈ. ਵਿਚ ਧਰਮ ਆਧਾਰਿਤ ਦੇਸ਼ ਦੀ ਫਿਰਕੂ ਵੰਡ ਤੋਂ ਬਚਿਆ

ਜਾ ਸਕਦਾ ਸੀ। ਇਹ ਵਿਚਾਰ ਪ੍ਰਸਿੱਧ ਹਿੰਦੀ ਲੇਖਕ ਕਮਲੇਸ਼ਵਰ ਜੀ ਦੇ ਹਨ। ਇਸੇ ਲਈ ਸਿੱਖ ਗੁਰੂ ਸਾਹਿਬਾਨ ਮੁੱਢੋਂ ਹੀ ਫਿਰਕਾਪ੍ਰਸਤਾਂ ਨੂੰ ਪਸੰਦ ਨਹੀਂ ਕਰਦੇ ਸਨ। ਗੁਰਬਾਣੀ ਦੀ ਤੁਕ ਉਲਟਾਉਣ ਤੇ ਸਤਵੀਂ ਪਾਤਸ਼ਾਹੀ ਨੇ ਆਪਣੇ ਪੁੱਤਰ ਰਾਮ ਰਾਇ ਨੂੰ ਸਦਾ ਲਈ ਸਿੱਖੀ ਮੰਡਲ ਵਿਚੋਂ ਬਹਿਸ਼ਕਿਰਤ ਕਰ ਦਿੱਤਾ। ਅਠਵੀਂ ਪਾਤਸ਼ਾਹੀ ਨੇ ਰਾਜ ਸੱਤਾ ਦਾ ਕੋਈ ਵੀ ਦਬਾਅ ਨਾ ਮੰਨਣ ਦਾ ਦ੍ਰਿੜ ਨਿਸ਼ਚਾ ਧਾਰਨ ਕੀਤਾ। ਉਹ ਛੋਟੀ ਉਮਰੇ ਹੀ ਗੁਰਪੁਰੀ ਪਿਆਨਾ ਕਰ ਗਏ 'ਬਾਬਾ ਬਕਾਲੇ' ਆਖ ਕੇ। ਗੁਰੂ ਤੇਗ ਬਹਾਦਰ ਵੀ ਅਦੁੱਤੀ ਸਿਰੜ ਦਾ ਸਬੂਤ ਦਿੱਲੀ ਦਰਬਾਰ ਦੇ ਮੱਥੇ ਆਪਣਾ ਸਰੀਰ ਰੂਪੀ ਠੀਕਰਾ ਭੰਨ ਕੇ ਦਿੱਤਾ। ਉਤ ਤਿਆਗ ਵੈਰਾਗ ਦੇ ਮਨ ਬਚ ਕਰਮ ਕਰਕੇ ਧਾਰਣੀਯ ਤੇ ਬ੍ਰਹਮ ਗਿਆਨੀ ਅਵਸਥਾ ਵਿਚ ਰਹਿਣ ਵਾਲੇ ਸਨ, ਜੇਕਰ ਉਨ੍ਹਾਂ ਨੂੰ ਪਰਉਪਕਾਰ ਦਾ ਇਕ ਵਿਅਕਤੀਗਤ ਰੂਪ ਦਾ ਸਾਕਾਰ ਅਵਤਾਰ ਆਖ ਲਿਆ ਜਾਵੇ ਤਾਂ ਅਨਥਾ ਨਹੀਂ ਹੋਵੇਗਾ।" ਦਸਵੀਂ ਪਾਤਸ਼ਾਹੀ ਨੇ ਖਾਲਸਾ ਪੰਥ ਦੀ ਸਾਜਣਾ ਕੀਤੀ। ਪਿਤਾ ਗੁਰਦੇਵ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਦਰਜ ਕੀਤਾ। ਕਈ ਜੰਗ ਜੁੱਧ ਲੜੇ, ਪਹਿਲੋਂ ਪਿਤਾ ਫਿਰ ਚਾਰੇ ਸਾਹਿਬਜ਼ਾਦੇ ਅਤੇ ਪੂਜ ਮਾਤਾ ਦਾ ਬਲੀਦਾਨ ਦੇਣ ਕਾਰਨ 'ਸਰਬਸ ਦਾਨੀ' ਕਹਿਲਾਏ। ਲੇਖਕ ਨੇ ਸ੍ਰੀ ਕਲਗੀਧਰ ਜੀ ਦੇ ਨੰਦੇੜ ਵਿਖੇ ਵਾਪਰੇ ਨਰ ਨਾਟਕ ਤੋਂ ਬਾਅਦ ਪੁਰਾਤਨ ਗ੍ਰੰਥਾਂ ਦੇ ਹਵਾਲਿਆਂ ਨਾਲ ਗੁਰੂ ਜੀ ਦੇ ਬਾਅਦ ਵਿਚ ਹੋਣ ਵਾਲੇ ਦਰਸ਼ਨਾਂ ਦਾ ਹਵਾਲਾ ਦੇ ਕੇ ਉਨ੍ਹਾਂ ਦੇ ਨਾਭੇ ਦੀ ਝਿੜੀ ਵਿਚ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਵਿਚਰਨ ਦਾ ਜ਼ਿਕਰ ਕੀਤਾ ਹੈ। ਇਸੇ ਰੂਪ ਵਿਚ ਹਜਰੋਂ ਵਾਸੀ ਗੁਰੂ ਬਾਲਕ ਸਿੰਘ ਨੂੰ ਗੁਰਤਾ ਦੇ ਕੇ 'ਗੁਪਤ ਗਿਆਰ੍ਹਵਾਂ ਖੰਡਣ ਦਾ ਬਚਨ ਪੂਰਾ ਕੀਤਾ। ਅੰਗਰੇਜ਼ੀ ਸਰਕਾਰ ਦੇ ਝੋਲੀ ਚੁੱਕਾਂ ਨੇ ਕੈਂਬਲਪੁਰ ਜਾ ਕੇ ਇਤਲਾਹ ਦਿੱਤੀ ਕਿ ਹਜਰੋ ਵਿਚ ਗੁਰੂ ਪ੍ਰਗਟ ਹੋਇਆ ਹੈ ਜਿਸ ਦੇ ਦਰਸ਼ਨਾਂ ਨੂੰ ਬਹੁਤ ਲੋਕ ਆਉਂਦੇ ਹਨ ਤੇ ਉਹ ਲੋਕਾਂ ਨੂੰ ਸਰਕਾਰ ਦੇ ਖਿਲਾਫ ਉਕਸਾਉਂਦਾ ਹੈ। ਕੋਈ ਬੰਦੋਬਸਤ ਕਰਨਾ ਚਾਹੀਦਾ ਹੈ। ਅੰਗ੍ਰੇਜ਼ ਡਿਪਟੀ ਕਮਿਸ਼ਨਰ ਨੇ ਹੁਕਮ ਦਿੱਤਾ ਕਿ ਹਜਰੋਂ ਪਹੁੰਚਣ ਦੇ ਸਾਰੇ ਰਸਤਿਆਂ ਉਤੇ ਨਾਕੇ ਲਾਏ ਜਾਣ ਤੇ ਗੁਰੂ ਦਾ ਦਰਸ਼ਨ ਕਰਨ ਵਾਲੇ ਕਿਸੇ ਸਿੱਖ ਨੂੰ ਹਜਰੋਂ ਨਾ ਜਾਣ ਦਿੱਤਾ ਜਾਵੇ। ਇਸ ਸਰਕਾਰੀ ਹੁਕਮ ਅਨੁਸਾਰ ਸਾਰੇ ਰਸਤਿਆਂ ਉਤੇ ਪੁਲਿਸ ਦੀਆਂ ਚੌਕੀਆਂ ਬੈਠ ਗਈਆਂ ਜਿਸ ਕਰਕੇ ਦਰਸ਼ਨ ਅਭਿਲਾਖੀਆਂ ਵਾਸਤੇ ਆਉਣਾ ਜਾਣਾ ਮੁਸ਼ਕਿਲ ਹੋ ਗਿਆ।"[4]

ਸਤਿਗੁਰੂ ਰਾਮ ਸਿੰਘ ਜੀ ਨੇ ਜਿਥੇ ਸਿੰਘਾਂ ਨੂੰ ਸੂਬੇ ਥਾਪਿਆ ਉਥੇ 'ਮਾਈਆਂ ਵਿਚੋਂ ਮਾਤਾ ਹੁਕਮੀ ਵਿਰਆਂਹ ਵਾਲੀ ਨੂੰ ਸੂਬਾ ਥਾਪਿਆ ਜੋ ਮਰਦਾਵੇਂ ਲਿਬਾਸ ਵਿਚ ਦੌਰੇ ਤੇ ਪਰਚਾਰ ਕਰਦੀ ਸੀ। ਇਨ੍ਹਾਂ ਦੇ ਪਰਚਾਰ ਤੇ ਪ੍ਰਭਾਵ ਨਾਲ ਹੀ ਸਮਾਂ ਪਾ ਕੇ ਨਾਭੇ ਵਾਲੇ ਮਹਾਰਾਜਾ ਰਿਪੁਦਮਨ ਸਿੰਘ ਤੇ ਉਸ ਦੀ ਰਾਣੀ ਨੇ ਭਜਨ ਪੁੱਛਿਆ ਸੀ ਤੇ ਪੁੱਤਰ ਦਾ ਵਰਦਾਨ ਪ੍ਰਾਪਤ ਕੀਤਾ।

"ਸਗੋਂ ਇਨ੍ਹਾਂ ਦੇ ਪਰਚਾਰ ਤੋਂ ਪ੍ਰਭਾਵਿਤ ਹੋ ਕੇ ਮਹਾਰਾਜੇ ਨੇ ਇਕ ਵਾਰੀ ਆਪਣੀ ਫੋਟੋ ਸਮੇਤ ਇਕ ਕਬਿੱਤ ਪ੍ਰਕਾਸ਼ਿਤ ਕਰਕੇ ਆਮ ਲੋਕਾਂ ਵਿਚ ਵੰਡਿਆ ਸੀ, ਜਿਹਾ ਕਿ :

"ਮਹਾਰਾਜ ਨਾਭਾ ਜੀ ਦੀ ਫੋਟੋ ਮੂੰਹੋਂ ਬੋਲ ਰਹੀ,<br>
ਕੁੱਲ ਨੂੰ ਵੰਗਾਰਕੇ, ਮੈਂ ਪੱਕਾ ਨਾਮਧਾਰੀ ਹਾਂ।<br>
ਤਨੋਂ ਮਨੋਂ ਖਾਸ ਹਾਂ ਮੈਂ ਦਾਸ ਗੁਰੂ ਬਾਰ੍ਹਵੇਂ ਦਾ,<br>
ਭੈਣੀ ਸਾਹਿਬ ਵਾਲਿਆਂ ਦੀ ਲੋਹ ਦਾ ਪੁਜਾਰੀ ਹਾਂ।<br>
ਤੀਸਰੀ ਪੰਗਤੀ ਮੈਨੂੰ ਯਾਦ ਨਹੀਂ ਰਹੀ (ਸਨਖਤ੍ਰਵੀ)<br>
ਇਕ ਵਾਰੀ ਛੱਡਕੇ ਹਜ਼ਾਰ ਵਾਰੀ ਆਖਦਾ ਹਾਂ<br>
ਪੱਕਾ ਨਾਮਧਾਰੀ ਹਾਂ ਮੈਂ, ਪੱਕਾ ਨਾਮਧਾਰੀ ਹਾਂ"

ਨਾਮਧਾਰੀ ਸਿੰਘਾਂ ਨੇ ਮੜ੍ਹੀਆਂ, ਮਸਾਣਾਂ, ਸਮਾਧਾਂ, ਕਬਰਾਂ ਆਦਿ ਦੀ ਪੂਜਾ ਤੋਂ ਆਮ ਲੋਕਾਂ ਨੂੰ ਹਟਾਉਣ ਲਈ ਅਤੇ ਇਹ ਦੱਸਣ ਲਈ ਕਿ ਇਨ੍ਹਾਂ ਵਿਚ ਕੋਈ ਗੈਬੀ ਸ਼ਕਤੀ ਨਹੀਂ ਕਈ ਗਰਮ ਕਾਰਵਾਈਆਂ ਵੀ ਕੀਤੀਆਂ। ਅਜਿਹੀ ਇਕ ਇਤਿਹਾਸ ਪ੍ਰਸਿੱਧ ਘਟਨਾ ਦਾ ਜ਼ਿਕਰ ਸਨਖਤਰਵੀ ਜੀ ਇਉਂ ਕਰਦੇ ਹਨ—

"ਏਸੇ ਪ੍ਰੋਗਰਾਮ ਵਿਚ ਹੀ ਪਿੰਡ ਗਲੋਟੀਆਂ ਦੇ ਤਿੰਨ ਰਾਮਗੜ੍ਹੀਏ ਨਾਮਧਾਰੀ ਭਰਾਵਾਂ (ਬਾਬਾ ਲੱਖਾ ਸਿੰਘ, ਬਾਬਾ ਭੰਡਾ ਸਿੰਘ, ਬਾਬਾ ਦੂਲਾ ਸਿੰਘ ਨੇ ਸਖੀ ਸਰਵਰ ਦੇ ਕੇਂਦਰ ਧੌਂਕਲ (ਜ਼ਿਲ੍ਹਾ ਗੁਜਰਾਂਵਾਲਾ) ਦਾ ਉਹ ਸਵਾ ਮਣ ਪੱਕਾ ਪਿੱਤਲ ਦਾ ਟੱਲ ਜਾ ਤੋੜਿਆ ਜਿਸ ਨੂੰ ਸਾਰੇ ਸਰਵਰੀਏ, ਸਿੱਖ, ਹਿੰਦੂ ਮੁਸਲਮਾਨ ਤੇ ਇਸਾਈ ਆਦਿਕ ਬਿਨਾ ਕਿਸੇ ਭੇਦਭਾਵ ਦੇ ਹਾੜ ਦੀ ਗਿਆਰ੍ਹਵੀਂ ਨੂੰ ਜਾ ਕੇ ਚੁੰਮਿਆ ਕਰਦੇ ਸਨ।

"ਇਨ੍ਹਾਂ ਤਿੰਨਾਂ ਭਰਾਵਾਂ ਵਿਚੋਂ ਇਕ ਜਣਾ ਟੱਲ ਹੇਠਲੇ ਤਖਤਪੋਸ਼ ਉਤੇ, ਪੈਰਾਂ ਪਰਨੇ ਬੈਠ ਗਿਆ, ਦੂਸਰੇ ਭਰਾ ਨੇ ਉਸ ਦੇ ਮੋਢਿਆਂ ਤੇ ਖਲੋ ਕੇ ਟੱਲ ਵਾਲੇ ਸੰਗਲ ਨੂੰ ਮਰੋੜਾ ਚਾੜ੍ਹਿਆ ਤੇ ਤੀਸਰੇ ਨੇ ਪਾਸੇ ਵੱਲੋਂ ਜ਼ੋਰ ਨਾਲ ਐਸਾ ਸਵਾ ਜੰਗ ਮਾਰਿਆ ਕਿ ਉਹ ਟੱਲ ਸੰਗਲ ਨਾਲੋਂ ਇੰਜ ਟੁੱਟਿਆ ਜਿਵੇਂ ਵੇਲ ਨਾਲੋਂ ਕੱਦੂ ਟੁੱਟਦਾ ਹੈ। ਪਰ ਸਤਿਗੁਰੂ ਜੀ ਨੇ ਐਸੀ ਕਲਾ ਵਰਤਾਈ ਕਿ ਉਹਨਾਂ ਨੂੰ ਕੋਈ ਵੀ ਦਰਸ਼ਕ ਨਾ

ਵੇਖ ਸਕਿਆ ਜੋ ਹਜ਼ਾਰਾਂ ਦੀ ਗਿਣਤੀ ਵਿਚ ਆਏ ਹੋਏ ਸਨ। ਸੁੱਤੇ ਹੀ ਰਹੇ ਅਤੇ ਇਹ ਸਿੰਘ ਟੱਲ ਨੂੰ ਰੋਹੜ ਕੇ ਖਾਨਗਾਹ ਦੀ ਚਾਰ ਦੀਵਾਰੀ ਤੋਂ ਬਾਹਰ ਲੈ ਆਏ। ਅੱਗੇ ਬਾਬਾ ਨਰੈਣ ਸਿੰਘ ਘੋੜੀਆਂ ਵਾਲਾ ਇਨ੍ਹਾਂ ਨੂੰ ਉਡੀਕ ਰਿਹਾ ਸੀ। ਉਸ ਨੇ ਟੱਲ ਨੂੰ ਘੋੜੀ ਤੇ ਲੱਦ ਕੇ ਡੱਸਕੇ ਵਿਚ ਇਕ ਠਠਿਆਰ ਸਿੰਘ ਨੂੰ ਇਸ ਦਾ ਵੱਡਾ ਦੇਗਬਰਾ ਬਨਾਉਣ ਵਾਸਤੇ ਦੇ ਦਿੱਤਾ। ਉਹ ਦੇਗ-ਬਰਾ ਅੱਜ ਵੀ ਸ੍ਰੀ ਭੈਣੀ ਸਾਹਿਬ ਇਕ ਮੱਟੀ ਦੇ ਰੂਪ ਵਿਚ ਵੇਖਿਆ ਜਾ ਸਕਦਾ ਹੈ। ਉਨ੍ਹਾਂ ਗਰਮ ਤੇ ਜੋਸ਼ੀਲੇ ਨਾਮਧਾਰੀਆਂ ਦੇ ਜਥਿਆਂ ਨੇ ਕਿੰਨੀਆਂ ਕੁ ਖਾਨਗਾਹਾਂ, ਗੋਰਾਂ ਤੇ ਸਮਾਧਾਂ ਨੂੰ ਢਾਹਿਆ ਉਸ ਦਾ ਬਿਓਰਾ ਲੱਗ ਹੀ ਨਹੀਂ ਸਕਿਆ। ਇਸ ਮੁਹਿਮ ਉਤੇ ਸਰਕਾਰ ਅੰਗਰੇਜ਼ੀ ਵੀ ਕਾਬੂ ਨਾ ਪਾ ਸਕੀ।"[6]

ਜਦੋਂ ਮਲੇਰਕੋਟਲੇ ਵਿਚ ਨਾਮਧਾਰੀ ਸਿੰਘ ਤੋਪਾਂ ਨਾਲ ਉਡਾਏ ਜਾ ਰਹੇ ਸਨ ਤਾਂ ਸਤਿਗੁਰੂ ਰਾਮ ਸਿੰਘ ਜੀ ਸਿਆਹੜ ਨਗਰ ਵਿਚ ਸਨ। ਉਸ ਸਮੇਂ ਦਾ ਵੇਰਵਾ ਇਸ ਪਰਸੰਗ ਦੁਆਰਾ ਸਨਖਤਰਵੀ ਜੀ ਪੇਸ਼ ਕਰਦੇ ਹਨ—"ਸਿਆੜ ਬੈਠਿਆਂ ਹੀ ਕਿਸੇ ਸਿੱਖ ਨੇ ਦੁੱਧ ਦਾ ਕਟੋਰਾ ਲਿਆ ਕੇ ਸਤਿਗੁਰੂ ਜੀ ਨੂੰ ਛਕਣ ਵਾਸਤੇ ਅਰਜ ਕੀਤੀ, ਸੱਚੇ ਪਾਤਸ਼ਾਹ ਜੀ ਨੇ ਉਹ ਕਟੋਰਾ ਸੂਬਾ ਸਾਹਿਬ ਸਿੰਘ ਜੀ ਨੂੰ ਫੜਾ ਦਿੱਤਾ, ਸੂਬਾ ਜੀ ਨੇ ਨਾਲ ਬੈਠੇ ਸਿੰਘ ਨੂੰ ਦੇ ਦਿੱਤਾ ਤੇ ਆਖਰ ਉਹ ਕਟੋਰਾ ਘੁਮਦਾ ਘੁਮਾਉਂਦਾ ਫੇਰ ਸਤਿਗੁਰੂ ਜੀ ਪਾਸ ਪਹੁੰਚ ਗਿਆ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਭਾਈ ਏਸੇ ਭਾਵਨਾ ਨੂੰ ਹੀ "ਸਖੀ ਦੇਹਿ ਸੰਤੋਖੀ ਖਾਏ" ਆਖਿਆ ਜਾਂਦਾ ਹੈ। ਸਗੋਂ ਦੁੱਧ ਦਾ ਕਟੋਰਾ ਉਸੇ ਸਿੱਖ ਨੂੰ ਵਾਪਸ ਕਰਦਿਆਂ ਕਿਹਾ, "ਅੱਜ ਇਹ ਦੁੱਧ ਤਾਂ ਕਿਤੇ ਰਿਹਾ ਜਲ ਛਕਣ ਨੂੰ ਵੀ ਚਿੱਤ ਨਹੀਂ ਮੰਨਦਾ।"[7]

ਸਤਿਗੁਰੂ ਜੀ ਦੀ ਅਦੁੱਤੀ ਸ਼ਖਸੀਅਤ ਬਾਰੇ ਬੁਹਤ ਸਾਰੇ ਮਹਾਨੁਭਾਵਾਂ ਦੇ ਵਿਚਾਰ ਸਨਖਤਰਾ ਜੀ ਨੇ ਉਦਰਿਤ ਕੀਤੇ ਹਨ। ਪ੍ਰਸਿੱਧ ਕਮਿਊਨਿਸਟ ਆਗੂ ਕਾ. ਸੋਹਣ ਸਿੰਘ ਜੋਸ਼ ਇਉਂ ਲਿਖਦੇ ਹਨ—"ਬਾਬਾ ਰਾਮ ਸਿੰਘ ਜੀ ਅਦੁੱਤੀ ਪੁਰਸ਼ ਸਨ। ਉਨ੍ਹਾਂ ਨੇ ਗਰੀਬਾਂ ਦੀ ਰੱਖਿਆ ਲਈ ਬੜੀਆਂ ਕੁਰਬਾਨੀਆਂ ਕੀਤੀਆਂ। ਜਿਥੇ ਵੀ ਜ਼ੁਲਮ ਹੁੰਦਾ ਸੀ। ਜ਼ੁਲਮ ਦੇ ਵਿਰੁੱਧ ਡਟ ਕੇ ਖਲੋ ਜਾਂਦੇ ਸਨ। ਉਹ ਸੰਸਾਰ ਵਿਚ ਠੰਢ ਵਰਤਾਉਣਾ ਚਾਹੁੰਦੇ ਸਨ। ਇਥੇ ਨਵਾਂ ਪ੍ਰਬੰਧ ਕਰਨਾ ਚਾਹੁੰਦੇ ਸਨ, ਜਿਹੜਾ ਕਿ ਭਰੱਪਣ ਤੇ ਏਕਤਾ ਉਤੇ ਉਸਰਿਆ ਹੋਵੇ। ਨਾਮਧਾਰੀ ਪੰਥ ਅੱਜ ਵੀ ਕੁਰਬਾਨੀ, ਸਾਦਗੀ ਤੇ ਭਰਪਣ ਦਾ ਨਮੂਨਾ ਹੈ। ਸਭ ਦਸਾਂ ਨਹੁੰਆਂ ਦੀ ਕਮਾਈ ਕਰਦੇ ਹਨ ਅਤੇ ਸਭ ਵੰਡ ਕੇ ਛਕਦੇ ਹਨ। ਸਭਨਾਂ ਵਿਚ ਸ਼ਰਧਾ ਪ੍ਰੇਮ ਵੇਖ ਕੇ ਸਿਰ ਝੁਕ ਜਾਂਦਾ ਹੈ।

-ਸਤਿਜੁਗ ਦਾ ਬਸੰਤ ਅੰਕ ੧੯੯੪ ਬਿਕ੍ਰਮੀ

ਰਾਇਪੁਰ ਪਿੰਡ ਦੇ ਬਾਬਾ ਦਰਬਾਰਾ ਸਿੰਘ ਹੱਥ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਦੀ ਨਜ਼ਰਬੰਦੀ ਸਮੇਂ ਸ੍ਰੀ ਭੈਣੀ ਸਾਹਿਬ ਸੰਗਤ ਨੂੰ ਇਹ ਹੁਕਮਨਾਮਾ ਭੇਜਿਆ—'ਭਾਈ ਬੁੱਧ ਸਿੰਘ ਦਾ ਨਾਮ ਅੱਜ ਤੋਂ ਹਰੀ ਸਿੰਘ ਕਰਕੇ ਸੱਦਣਾ। ਇਹ ਨਾਮਧਾਰੀ ਸੰਗਤ (ਖੇਤੀ) ਨੂੰ ਹਰੀ ਰੱਖੇਗਾ। ਇਸ ਨੂੰ ਸਿਰਕਰਤਾ ਜਾਨਣਾ। ਇਹ ਮੇਰੇ ਧੱਕੇ ਨੂੰ ਬਖਸ਼ ਸਕੇਗਾ, ਪਰ ਮੈਂ ਇਸ ਦੇ ਧੱਕੇ ਨੂੰ ਨਹੀਂ ਬਖਸ਼ਾਂਗਾ। ....ਲੰਗਰ ਵਿਚ ਮੋਟਾ ਪ੍ਰਸ਼ਾਦਾ ਤੇ ਕਰੜਾ ਦਾਲਾ ਹੋਵੇ... ਭਾਵੇਂ ਕੋਈ ਕਿਸੇ ਵੇਲੇ ਆ ਕੇ ਪ੍ਰਸ਼ਾਦਾ ਮੰਗੇ....ਦੇ ਦੇਣਾ ਭਾਵੇਂ ਉਸ ਦੇ ਹੱਥ ਵਿਚ ਗਊ ਦੀ ਰੱਤ ਨਾਲ ਲਿੱਬੜੀ ਛੁਰੀ ਕਿਉਂ ਨਾ ਹੋਵੇ।"[8]

ਇਸ ਤਰ੍ਹਾਂ ਨਾਮਧਾਰੀਆਂ ਵਿਚ ਉੱਚੀ ਸਦਾਚਾਰਕ ਬ੍ਰਿਤੀ ਅਤੇ ਨੈਤਿਕ ਮਿਆਰ ਕਾਇਮ ਕੀਤੇ ਗਏ। ਸੰਬਤ ੧੯੫੬ ਬਿਕ੍ਰਮੀ ਦੇ ਕਾਲ ਸਮੇਂ ਸ੍ਰੀ ਭੈਣੀ ਸਾਹਿਬ ਦੇ 'ਸਦਾ ਬਰਤ' ਦੀਆਂ ਧੁੰਮਾਂ ਦੂਰ ਦੂਰ ਤੱਕ ਪੈ ਗਈਆਂ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਹੀ ਸਰਕਾਰੀ ਮੁਖਬਰਾਂ ਤੋਂ ਚੋਰੀ ਡੇਰੇ ਸ੍ਰੀ ਭੈਣੀ ਸਾਹਿਬ ਵਿਚ ਅਖੰਡ ਪਾਠਾਂ ਦੀਆਂ ਲੜੀਆਂ ਸ਼ੁਰੂ ਕਰ ਦਿੱਤੀਆਂ। ਬੂਹੇ ਅੱਗੇ ਪੁਲਿਸ ਦੀ ਚੌਂਕੀ ਸੀ। ਇਸੇ ਬੰਦੀਖਾਨੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਅਵਤਰੇ ਅਤੇ ਉਨ੍ਹਾਂ ਦੇ ਦੂਜੇ ਭਾਈਆਂ ਦਾ ਜਨਮ ਹੋਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਮਹੱਤਵਪੂਰਨ ਵਾਕਿਆਤ ਆਪ ਨੇ ਸੰਤ ਤਰਨ ਸਿੰਘ ਵਹਿਮੀ ਰਚਿਤ ਇਤਿਹਾਸ ਪੁਸਤਕ 'ਜੱਸ-ਜੀਵਨ' ਵਿਚੋਂ ਸੰਖੇਪ ਰੂਪ ਵਿਚ ਉਦਰਿਤ ਕੀਤੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹਾਵਾਸਨ ਤੋਂ ਬਾਅਦ ਹੋਏ ਯਾਦ ਮੇਲੇ ਵਿਚ ਜੁੜੀ ਵਿਸ਼ਾਲ ਸੰਗਤ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ, ਪੰਥਕ ਉਨਤੀ ਦੇ ਕਾਰਜ, ਸੰਗੀਤ ਦੇ ਖੇਤਰ ਵਿਚ ਅਦੁੱਤੀ ਯੋਗਦਾਨ ਅਤੇ ਆਪ ਦੀ ਹਜ਼ੂਰੀ ਵਿਚ ਹੋਏ ਨਵਨਿਰਮਾਣ ਅਤੇ ਸਾਧ ਸੰਗਤ ਨੂੰ ਭਜਨ ਬਾਣੀ ਨਾਲ ਜੋੜੀ ਰੱਖਣ ਲਈ ਪਾਠ, ਵਰਨੀਆਂ, ਹੋਮ ਆਦਿਕ ਉਪਰਾਲਿਆਂ ਦਾ ਸਨਖਤਰਵੀ ਜੀ ਨੇ ਸਟੀਕ ਵਰਣਨ ਕੀਤਾ ਹੈ। ਇਹੋ ਇਹਨਾਂ ਦੀ ਰਚਨਾ ਦੀ ਅਮੀਰੀ ਹੈ। ਉਨ੍ਹਾਂ ਦੀ ਵਾਰਤਕ ਕੇਂਦਰੀ ਪੰਜਾਬੀ ਹੈ। ਕਿਤੇ ਕਿਤੇ ਮੁਹਾਵਰੇਦਾਰ ਸ਼ੈਲੀ ਦਾ ਪ੍ਰਯੋਗ ਵੀ ਕੀਤਾ ਹੈ। ਭਾਸ਼ਾ ਸਰਲ ਤੇ ਸਰਸ ਹੈ। ਛੋਟੇ ਛੋਟੇ ਹੈਡਿੰਗ ਦੇ ਕੇ ਵਾਰਤਾ ਨੂੰ ਰੋਚਕ ਬਣਾਇਆ ਹੈ। ਕਿਤੇ ਵੀ ਉਹ ਸ਼ਬਦ ਨਹੀਂ ਵਰਤੇ ਜਿਹਨਾਂ ਨੂੰ ਸਮਝਣ ਲਈ ਪਾਠਕ ਸਰੋਤੇ ਨੂੰ ਦਿਮਾਗ ਤੇ ਬੋਝ ਪਾਉਣਾ

ਪਵੇ। ਇਕ ਪਹਿਰਾ ਦੇ ਕੇ ਅਸੀਂ ਵਾਰਤਕ ਦੀ ਚਰਚਾ ਸਮੇਟ ਦੇ ਹਾਂ—

"ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਲਣ ਪੋਸ਼ਣ

ਸਤਿਗੁਰੂ ਜਗਜੀਤ ਸਿੰਘ ਜੀ ਦੀ ਪਰਵਰਿਸ਼ ਸ਼ੁਰੂ ਵਿਚ ਪੂਜਯ ਮਾਤਾ ਜਿਊਣ ਕੌਰ ਜੀ ਅਤੇ ਮਾਤਾ ਫਤੇਹ ਕੌਰ ਜੀ ਤੋਂ ਇਲਾਵਾ ਇਹਨਾਂ ਦੀ ਨਾਨੀ ਮਾਤਾ ਰਾਮ ਕੌਰ (ਅੰਬੋ ਜੀ) ਦੀ ਦੇਖ ਰੇਖ ਹੇਠ ਹੁੰਦੀ ਰਹੀ। ਫਿਰ ਕਰੀਬ ੪ ਸਾਲਾਂ ਤੋਂ ਬਾਅਦ ਇਹਨਾਂ ਦਾ ਜੀਵਨ ਗੌਰਵਮਈ ਤੇ ਅਲੌਕਿਕ ਬਨਾਉਣ ਵਾਸਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਨ੍ਹਾਂ ਵਾਸਤੇ ਧਾਰਮਿਕ ਵਿਦਿਆ, ਉੱਚ ਇਖਲਾਕੀ ਤੇ ਸੰਗੀਤ ਮਈ ਉਸਤਾਦਾਂ ਦਾ ਵਿਸ਼ੇਸ਼ ਪ੍ਰਬੰਧ ਕੀਤਾ ਅਤੇ ਇਨ੍ਹਾਂ ਦੀ ਬਾਲ ਅਵਸਥਾ ਤੋਂ ਸੇਵਾ ਸੰਭਾਲ, ਦੀ ਸੇਵਾ ਉਸ ਵਕਤ ਗੁਰਦੁਆਰੇ ਦੇ ਖ਼ਾਸ ਪ੍ਰਬੰਧਕ ਸੰਤ ਗੁਰਮੁਖ ਸਿੰਘ 'ਝੱਬਰ' ਦੇ ਜ਼ਿੰਮੇ ਲਾਈ।"[9]

ਸਨਖਤ੍ਰਵੀ ਜੀ ਨੇ ਪੁਰਾਣੇ ਗ੍ਰੰਥਾਂ ਦਾ ਵਿਸ਼ਾਲ ਅਧਿਅਨ ਕੀਤਾ ਹੈ। ਇਸ ਲਈ ਉਹਨਾਂ ਦੀ ਕੁਝ ਕਾਵਿ ਰਚਨਾ ਬ੍ਰਿਜ ਭਾਸ਼ਾ ਵਿਚ ਵੀ ਮਿਲਦੀ ਹੈ। ਉਹ ਆਪਣੇ ਇਸ਼ਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਿਨ ਚਰਯਾ ਦਾ ਵਰਣਨ ਕਰਕੇ ਹੇਠਲੇ ਸ੍ਵੈਯੇ ਵਿਚ ਉਹਨਾਂ ਨੂੰ ਇਸ ਤਰ੍ਹਾਂ ਯਾਦ ਕਰਦੇ ਹਨ—

"ਨਹਿ ਆਲਸ ਹੈ ਜਿਨਕੇ ਤਨ ਮੈਂ,
ਹਰ ਪ੍ਰਾਤ ਸਮੇਂ ਉਠ ਸੰਗਤ ਆਵੈ।
ਕਰ ਸੋਚ 'ਸ਼ਨਾਨ ਹੁਇ ਇਕ ਬ੍ਰਿਤੀ,
ਤਹਿ ਸਿਮਰਨ ਧਿਆਨ ਵਿਖੇ ਰੁਚਿ ਲਾਵੈ।
ਪੁਨ: ਲੈਕਰ ਤਾਊਸ ਔ ਦਿਲਰੁਬਾ,
ਰਲ ਗੀਤ ਸੰਗੀਤ ਕੇ ਰਾਗ ਅਲਾਵੈ।
ਮਾਨੋ ਗਣ ਗੰਧ੍ਰਵ ਮਿਲਕੇ,
ਕਰਕੇ ਗੁਰੂ ਦਰਸ਼ਨ ਕੋ ਬਿਸਮਾਵੈ।"[10]

ਪ੍ਰਸਿੱਧ ਨਾਮਧਾਰੀ ਜਥੇਦਾਰ ਅਤਰ ਸਿੰਘ ਦੇ ਅਕਾਲ ਚਲਾਣੇ ਤੇ ਸਨਖਤਰਾ ਜੀ ਦੀ ਕਵਿਤਾ "ਅਤਰ ਉਡਿਆ ਭਰੇ ਦੀਵਾਨ ਵਿੱਚੋਂ" ਅਤੇ ਸ੍ਰ. ਆਤਮਾ ਸਿੰਘ ਐਮ.ਪੀ. ਰਾਵਲਪਿੰਡੀ ਵਾਲਿਆਂ ਦੇ ਅਕਾਲ ਚਲਾਣੇ ਸਮੇਂ ਲਿਖੀ ਕਵਿਤਾ "ਟੁੱਟਾ ਆਤਮਾ ਜਗਤ ਦੇ ਹਾਰ ਵਿਚੋਂ" ਬਹੁਤ ਪ੍ਰਸਿੱਧ ਹੋਈਆਂ। ਇਸੇ ਤਰ੍ਹਾਂ ਹੀ ਪ੍ਰਸਿੱਧੀ ਦੀਆਂ ਬੁਲੰਦੀਆਂ ਨੂੰ ਛੋਹਣ ਵਾਲੀ ਉਹਨਾਂ ਦੀ ਹੇਠਲੀ ਕਵਿਤਾ ਵੇਖੀ ਜਾ ਸਕਦੀ ਹੈ—

"ਕਿਤੇ ਲਾਅ ਕਾਲਜ, ਇਡਸਟੀਰ ਦਾ ਕਿਸੇ ਥਾਂ ਤੇ
ਬਣਿਆ ਹੈ ਵੱਡਾ ਕਾਲਜ ਕਿਤੇ ਸਾਇੰਸਦਾਨੀ ਦਾ।
ਸੁਧਾਰਕ, ਪ੍ਰਭਾਕਰ, ਰਤਨਾਕਰ ਦਾ ਕਿਸੇ ਥਾਂ ਤੇ
ਕਾਇਮ ਹੈ ਕਾਲਜ, ਕਿਤੇ ਵਿਦਿਆ ਲੁਕਮਾਨੀ ਦਾ।
ਕਿਤੇ ਬੁੱਧੀ ਵਾਨੀ, ਵਿਦਵਾਨੀ ਦੀ ਪੜ੍ਹਾਈ ਹੋਵੇ,
ਦਿਸ ਰਹਿਆ ਕਿਧਰੇ ਹੈ, ਕਾਲਜ ਗਿਆਨੀ ਦਾ।
ਇਮਾਰਤੋਂ ਬਗੈਰ, ਪਰ ਗੈਰਤ ਪੜ੍ਹਾਉਣ ਵਾਲਾ,
ਕੂਕਿਆਂ ਦਾ ਰੱਕੜ ਹੈ ਕਾਲਜ ਕੁਰਬਾਨੀ ਦਾ।"

ਇਉਂ ਅਸੀਂ ਵੇਖਦੇ ਹਾਂ ਕਿ ਸਾਧਾਰਨ ਕਿਰਤੀ ਪਰਿਵਾਰ ਵਿਚ ਜਨਮ ਲੈ ਕੇ, ਆਪਣੀ ਮਿਹਨਤ, ਲਗਨ ਅਤੇ ਦ੍ਰਿੜ ਇੱਛਾ ਸ਼ਕਤੀ ਦੇ ਬਲ ਨਾਲ, ਸੰਤ ਆਤਮਾ ਸਿੰਘ ਸਨਖਤਰਵੀ ਨਾਮਧਾਰੀਆਂ ਦੇ ਕੁਝ ਉਂਗਲਾਂ ਤੇ ਗਿਣੇ ਜਾਣ ਵਾਲੇ ਸਾਹਿਤਕਾਰਾਂ ਵਿਚ ਸ਼ਾਮਲ ਹੋ ਗਏ ਹਨ। ਉਹਨਾਂ ਦੀ ਕਵਿਤਾ ਅਤੇ ਵਾਰਤਕ, ਕਹਾਣੀ ਜਾਂ ਕੋਈ ਹੋਰ ਵਿਸ਼ਾ ਗੁਰੂ-ਭਗਤੀ ਗੁਰੂ ਸ਼ਰਧਾ ਅਤੇ ਗੁਰੂ-ਜੱਸ ਨਾਲ ਲਬਰੇਜ਼ ਹੈ। ਉਹ ਸਾਧਨ ਵਿਹੀਨ ਹੁੰਦਿਆਂ ਵੀ, ਆਪਣੇ ਪੰਥਕ ਜਜ਼ਬੇ ਦੇ ਅਸਰ ਹੇਠ, ਨੰਗੇ ਧੜ ਲੜਨ ਵਾਲਾ ਕਲਮਕਾਰ ਹੋ ਨਿੱਬੜਿਆ। ਉਸ ਦੀ ਰਚਨਾ ਵਿਚੋਂ ਸਮਕਾਲੀ ਨਾਮਧਾਰੀ ਭਾਈਚਾਰੇ ਦੇ ਸਦਗੁਣਾਂ ਦੇ ਦਰਸ਼ਨ ਹੁੰਦੇ ਹਨ। ਉਸਨੇ ਅਭਾਵ ਗ੍ਰਸਤ ਹੁੰਦਿਆਂ ਵੀ ਰਚਨਾ ਦੀ ਅਮੀਰੀ ਹੰਡਾਈ ਹੈ। ਇਹੋ ਉਸਦਾ ਹਾਸਿਲ ਹੈ। ਉਸ ਦਾ ਨਾਂ ਨਾਮਧਾਰੀਆਂ ਦੇ ਸਾਹਿਤਕ ਸੰਸਾਰ ਵਿਚ ਅਦਬ ਨਾਲ ਲਿਆ ਜਾਏਗਾ।

—ਕਰੀ ਵਾਲਾ (ਸਿਰਸਾ)
੧੨੫੦੭੫
੧੧-੩-੨੦੦੬

ਫੁੱਟ ਨੋਟ:-

1. ਸਤਿਜੁਗ, ਨਾਮਧਾਰੀ ਸਾਹਿਤਕਾਰ ਵਿਸ਼ੇਸ਼ ਅੰਕ, ਨਵੀਂ ਦਿੱਲੀ ੨੦੦੩ ਈ. ਸਫਾ ੯੪
2. ਸ੍ਰੀ ਨਾਨਕ ਰਾਜ, ਆਤਮਾ ਸਿੰਘ 'ਸਨਖਤਰਵੀ', ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ, ੧੯੯੭ ਈ. ਸਫਾ ੨੮
3. ਉਪਰੋਕਤ, ਸਫਾ ੫੭
4. ਉਪਰੋਕਤ, ਸਫਾ ੨੧੦
5. ਉਪਰੋਕਤ, ਸਫਾ ੨੩੦
6. ਉਪਰੋਕਤ, ਸਫਾ ੨੩੨
7. ਉਪਰੋਕਤ, ਸਫਾ ੨੪੯
8. ਉਪਰੋਕਤ, ਸਫਾ ੨੬੩
9. ਉਪਰੋਕਤ, ਸਫਾ ੩੩੩
10. ਉਪਰੋਕਤ, ਸਫਾ ੩੩੦-੩੧
11. ਸਤਿਜੁਗ ਦਾ ਬਸੰਤ ਅੰਕ-੨੦੧੪ ਬਿਕ੍ਰਮੀ-ਸ੍ਰੀ ਜੀਵਨ ਨਗਰ-ਅੰਤਿਮ ਸਫਾ

# ਹੋਲਾ-ਮਹੱਲਾ ਸ੍ਰੀ ਭੈਣੀ ਸਾਹਿਬ



ਸ੍ਰੀ ਮਾਤਾ ਚੰਦ੍ਰ ਕੌਰ ਜੀ - ਲੰਗਰ ਦੀ ਸੇਵਾ ਕਰਦੇ ਹੋਏ







ਨੌਜਵਾਨ ਜਥੇਦਾਰ



ਸਾਮੂਹਕ ਆਨੰਦ ਕਾਰਜ

# ਹੋਲਾ-ਮਹੱਲਾ ਸ੍ਰੀ ਭੈਣੀ ਸਾਹਿਬ



ਪ੍ਰੋ. ਕਿਰਪਾਲ ਸਿੰਘ ਕਸੇਲ ਦੀ ਪੁਸਤਕ 'ਤਵਾਰੀਖ ਸੰਤ ਖਾਲਸਾ' ਰੀਲੀਜ਼



ਪ੍ਰਸਿੱਧ ਰਬਾਬੀ ਗੁਰਮੁਖ ਸਿੰਘ, ਸਰਮੁੱਖ ਸਿੰਘ ਫੱਕਰ ਦੇ ਵੰਸ਼ਜ ਭਾਈ ਹਰਿੰਦਰ ਸਿੰਘ ਦਲੀਪ ਸਿੰਘ, ਇੰਦਰਜੀਤ ਸਿੰਘ, ਹਿੰਮਤ ਸਿੰਘ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ।



ਪ੍ਰੋ. ਕਿਰਪਾਲ ਸਿੰਘ ਕਸੇਲ, ਪ੍ਰੋ. ਪ੍ਰੀਤਮ ਸਿੰਘ ਪਟਿਆਲਾ



ਸ. ਹਰਵਿੰਦਰ ਸਿੰਘ ਹੰਸਪਾਲ, ਪ੍ਰੋ. ਪ੍ਰੀਤਮ ਸਿੰਘ, ਸ. ਹਰਪਾਲ ਸਿੰਘ ਸੇਵਕ

## ਵਿਛੜੇ ਸੱਜਣ



ਸੰਤ ਚਰਨ ਸਿੰਘ
ਪਿੰਡ ਮੀਰ ਮੀਰਾਂ



ਸੰਤ ਮਨਜੀਤ ਸਿੰਘ
ਕਲਕੱਤੇ ਵਾਲੇ



ਸਤਿਗੁਰੂ ਜੀ, ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ 'ਬੰਸਾਵਲੀ ਸਤਿਗੁਰੂ ਰਾਮ ਸਿੰਘ' ਰੀਲੀਜ਼ ਕਰਦੇ ਹੋਏ

# ਹੇ ਵਣਜਾਰੇ !

—ਦਲਬੀਰ ਸਿੰਘ 'ਤਰਸ'
ਸਿਡਨੀ (ਆਸਟ੍ਰੇਲੀਆ)

ਹੇ ਵਣਜਾਰੇ ਨਾ ਪਾ ਗੂੜ੍ਹੀ ਯਾਰੀ;
ਮੈਂ ਮੇਰੀ ਨਾ ਜਿਨਾ ਘੁਲੀਏ, ਲਗਦੀ ਓਤ ਪਿਆਰੀ।

ਜਗ ਵਿਚ ਰਿਸ਼ਤੇ ਗੰਢਣ ਵਾਲੇ, ਮਾਇਆ ਸੋਨ ਜੰਜੀਰਾਂ;
ਕੁੱਝ ਭੀ ਹੱਥ ਰਿਹਾ ਨਾ ਕਿਸੇ ਦੇ, ਤੁਰ ਗਏ ਵਾਂਗ ਫਕੀਰਾਂ।

ਏਸ ਜਗਤ ਜੋ ਭਰਮਣ ਪੈ ਗਏ, ਆਖਰ ਮਿਲਣ ਉਜਾੜਾਂ;
ਮਾਇਆ ਪਿੱਛੇ ਉਮਰ ਬਤਾਈ, ਹਫ ਗਏ ਵਾਂਗ ਅਨਾੜਾਂ।

ਇਹ ਜਗਤ ਭੀ ਖੇਡ ਤਮਾਸ਼ਾ, ਚਲਣਾ ਸੋਚ ਜੁਆਰੀ;
ਸਾਹ ਸਾਹ ਸਾਰੇ ਦਾਓ ਲਗਾਏ, ਅੰਤ 'ਚ ਬਾਜੀ ਹਾਰੀ।

ਮੇਰੀ ਮੇਰੀ ਭੀ ਨਹੀਂ ਤੇਰੀ, ਆਈ ਮੁੱਕਣ ਤੇ ਵਾਰੀ;
ਨਾ ਪਾ ਗੂੜ੍ਹੀ ਯਾਰੀ,
ਸੋਚ ਕੇ ਖੇਡ ਜੁਆਰੀ,
ਹਰਿ ਹਰਿ ਹੀ ਜੀਤ ਤੁਮਾਰੀ।

* * *

ਹੇ ਵਣਜਾਰੇ ! ਸੱਚ ਨੂੰ ਸਦਾ ਧਿਆਵੀਂ;
ਸੱਚ ਦੇ ਵਿੱਚ ਸਮੋ ਕੇ ਕੱਚਾ, ਆਖਰ ਸੱਚ ਕਹਾਵੀਂ।

ਜੰਮ ਮਰਨ ਦੇ ਗੇੜੇ ਚੜ੍ਹਿਆ, ਕੂੜਾ ਸਭ ਸੰਸਾਰਾ ਇਹ;
ਘਰ ਅੰਦਰ ਨਾ ਜੋਤ ਜਗਾਈ, ਸਾਰਾ ਅੰਧ ਗੁਬਾਰਾ ਇਹ।

ਸੋਈ ਸਾਚੇ ਘਟ ਘਟ ਅੰਦਰ, ਸਾਚਾ ਪ੍ਰਭੂ ਪਹਿਚਾਣ ਲਿਆ;
ਉਹ ਭੀ ਰੂਪ ਸਜਣ ਦਾ ਜਾਣੋਂ, ਜਿਨ ਗੀਤੀਂ ਸਾਜਨ ਮਾਣ ਲਿਆ।

ਦਿਵਸ ਰਾਤ ਡਬੋ ਕੇ ਸੰਗਤਿ, ਇਹ ਜੀਵਨ ਜੀਣਾ ਵੇਖ ਗਏ;
ਉਸ ਦੀ ਲੀਲਾ ਵਿਚ ਡਬੋ ਕੇ, ਲਿਖ ਜੋ ਆਪਣੇ ਲੇਖ ਗਏ।

ਹੇ ਸੌਦਾਗਰ ਸੱਚਾ ਸੌਦਾ, ਸੱਚ 'ਚ ਕਰਦਾ ਜਾਵੀਂ;
ਏਕੋ ਏਕ ਧਿਆਵੀਂ,
ਪ੍ਰਭ ਜੀ ਸੰਗ ਸਮਾਵੀਂ,
ਇਹ ਜੀਵਨ ਰੰਗ ਚੜ੍ਹਾਵੀਂ।

* * *

ਹੇ ਵਣਜਾਰੇ ! ਹਰਿ ਹਰਿ ਸੰਗ ਰਹਾਓ;
ਇਸ ਜੀਵਨ ਦੇ ਹਰ ਰਾਹ ਉੱਤੇ, ਸਦਾ ਜੀਤਦੇ ਜਾਓ।

ਸੱਚੇ ਸਤਿਗੁਰ ਪਾਸੋਂ ਮਿਲਦਾ, ਹਰਿ ਹਰਿ ਸੁੱਚਾ ਗਹਿਣਾ;
ਜਿਨ੍ਹਾਂ ਸਜਾਇਆ ਗਲ ਤੇ ਇਸ ਨੂੰ, ਨਾ ਪੁਹੇ ਰੰਗ ਮਲਹਿਣਾ।

ਹਰਿ ਕੀ ਸੰਗਤ ਖਾਏ ਕੁੜੱਤਣ, ਕਹਿਣ ਵਾਲਾ ਨਾਦਾਨ;
ਹਰਿ ਕਾ ਸਿਮਰਨ ਸਹਿਣ ਸਖਾਵੇ, ਪੁਰਖ ਬਣੇ ਬਲਵਾਨ।

ਭੁੱਖ ਲੱਗਿਆਂ ਹਰਿ ਹਰਿ ਖਾਂਦੇ, ਸਦਾ ਸੁੱਖਾਂ ਵਿਚ ਵਸਦੇ;
ਜੌਂ ਕਿਰਨੋ ਪਾ ਛੂਹ ਸੁਨਹਿਰੀ, ਸਭ ਹਰ ਹਰੇ ਰੁੱਖ ਹਸਦੇ।

ਦਿਹਰੀ ਨੂੰ ਫੁੱਲ ਲਗਣ ਰਾਂਗਲੇ, ਮਨ ਵਿਚ ਆਏ ਖਿੜਾਓ;
ਹਰਿ ਹਰਿ ਐਸਾ ਨਾਓ,
ਹਰ ਮਨ ਚਾਹਤ ਪਾਓ,
ਚਿੱਤ ਸਾਂਤ ਵੱਗੇ ਦਰੀਆਓ।

* * *

ਹੇ ਵਣਜਾਰੇ ! ਹਰਿ ਕੀ ਸੇਵਾ ਤੋਂ ਬਲਿਹਾਰੇ
ਗੁਰ ਪ੍ਰਸਾਦੀਂ, ਗਾ ਗਾ ਗੀਤੀਂ, ਸਗਲੇ ਜਨਮ ਸੁਧਾਰੇ।

ਹਰਿ ਹਰਿ ਕਰਦਿਆਂ ਚੜ੍ਹੇ ਸਵੇਰਾ, ਰਾਤੀਂ ਹਰਿ ਹਰਿ ਗਾਈਏ;
ਰਚੇ ਰਹਿ ਕੇ ਹਰਿ ਹਰਿ ਦੇ ਵਿੱਚ, ਜਗ ਸਾਰੀ ਕਾਰ ਸਮਾਈਏ।

ਫਿੱਕਾ ਬੋਲ ਜੋ ਨਿਕਲੇ ਮੁੱਖ 'ਚੋਂ, ਹਰਿ ਹਰਿ ਵਿੱਚ ਡਬੋਈਏ;
ਹਰਿ ਸੰਗ ਰਸਨਾ ਸਾਮ ਸਮੋ ਕੇ, ਅਸੀਂ ਪਵਿੱਤਰ ਹੋਈਏ।

ਹਰਿ ਹਰਿ ਸਾਡਾ ਖਾਣਾ ਪੀਣਾ, ਹਰਿ ਸੰਗ ਸਦਾ ਹੰਢਾਣਾ;
ਹਰਿ ਸੰਗਤ ਸਾਡੇ ਸਖਲੇ ਮਾਰਗ, ਸਫਲ ਇਹ ਆਣਾ ਜਾਣਾ।

ਉਨ ਭਗਤਨ ਕੀ ਟੇਕ ਅਸਾਨੂੰ,
ਪ੍ਰਭ ਜਿਨ ਕਰੇ ਦੀਦਾਰੇ;
ਹਰਿ ਸੇਵਾ ਤੋਂ ਬਲਿਹਾਰੇ,
ਦਿਸਦੇ ਪਾਰ ਉਤਾਰੇ।

(ਦੂਜੀ ਕਿਸ਼ਤ)

# ਗ੍ਰਹਿਸਤੀ-ਸੰਤ

## (ਜੀਵਨ ਗਾਥਾ ਸੰਤ ਤਰਨ ਸਿੰਘ ਵਹਿਮੀ)

—ਸ਼ਾਪੂ ਸਿੰਘ ਕਿਸਾਨ

ਨੰਬਰਦਾਰ ਸੰਤ ਸਿੰਘ ਜੀ ਨੇ ਲਾਡਲੇ ਪੁੱਤਰ ਤਰਨ ਸਿੰਘ, ਨੂੰ ਪਿੰਡ ਦੇ ਗ੍ਰੰਥੀ ਚੰਦਾ ਸਿੰਘ ਪਾਸ ਪੰਜਾਬੀ ਪੜ੍ਹਨੇ ਪਾਇਆ। ਪੰਡਿਤ ਕੋਲੋਂ ਹਿੰਦੀ ਅੱਖਰ ਸਨਾਸ਼ ਕਰਾਈ 'ਹਿੰਦੂ ਚੱਕ', ਦੋ ਮੀਲ ਚੜ੍ਹਦੇ ਬੁਤਾਲੇ ਸ਼ਰਮ ਸਿੰਘ , ਦੇ ਸਰਕਾਰੀ ਸਕੂਲੇ ਪੜਨੇ ਪਾ ਦਿੱਤਾ, ਕੜੱਕ ਕੂਕੇ ਦਾਦਾ ਦਿਆਲ ਸਿੰਘ ਜੀ ਨੇ ਸਵੇਰ ਦੀ ਸੁਖਮਨੀ, ਸ਼ਾਮ ਦੀ ਰਹਿਰਾਸ, ਖੁੰਝਣ ਪਾਰੋਂ ਗਿਲ੍ਹਾ ਕਰਦਿਆਂ ਕਿਹਾ ਮੇਰੇ ਸਤਿਗੁਰੂ ਦਾ ਹੁਕਮ ਨਾ ਸੀ ਅੰਗ੍ਰੇਜ਼ਾਂ ਦੇ ਸਕੂਲੇ ਪਾਣ ਦਾ, ਪਰ ਹੁਣ ਸਾਡਾ ਕੀ ਜ਼ੋਰ ਏ, ਪਿਤਾ ਨੇ ਕੁਝ ਬਨਾਣ ਵਾਸਤੇ ਪੜ੍ਹਨੇ ਪਾਇਆ ਹੈ। ਅਸਲ ਵਿਚ ਥੋੜਾ ਪੰਜਾਬੀ ਪੜ੍ਹੇ ਨੰਬਰਦਾਰ ਨੇ, ਉਰਦੂ ਵਿਚ ਢਾਲਬਾਛ ਹੋਣ ਕਰਕੇ ਮਾਮਲੇ ਦੇ ਹਿਸਾਬ ਦੀ ਮੁਸ਼ਕਿਲ ਆਸਾਨ ਕਰਨ ਵਾਸਤੇ ਇਹ ਕਦਮ ਚੁੱਕਿਆ ਸੀ। ਇਥੇ ਮੈਨੂੰ ਆਪਣੇ ਬਚਪਨ ਦੀ ਇਕ ਗੱਲ ਚੇਤੇ ਆ ਗਈ ਏ, ਪੰਜ ਛੇ ਸਾਲ ਦੀ ਉਮਰ ਵਿਚ ਪੰਜ ਗ੍ਰੰਥੀ ਦਾ ਪਾਠ, ਮੈਂ ਬਾਪੂ ਜੀ ਕੋਲੋਂ ਸਿੱਖ ਲਿਆ, ਫਿਰ ਜਿਹੜੇ ਸਕੂਲ ਬਾਪੂ ਜੀ ਪੰਜ ਜਮਾਤਾਂ ਉਰਦੂ ਪੜ੍ਹ ਕੇ ਬਾਅਦ ਵਿਚ ਫਾਰਸੀ ਦੇ ਵੀ ਚੰਗੇ ਜਾਣਕਾਰ ਹੋ ਗਏ ਸਨ। ਮੈਨੂੰ ਵੀ ਉਸੇ ਸਕੂਲੇ ਪੜ੍ਹਨੇ ਪਾ ਦਿੱਤਾ ਗਿਆ, ਸਿਆਲ ਨਿਕਲਦਾ ਪਿਆ ਸੀ। ਪਿੰਡ ਦੇ ਕਈ ਹਾਣੀਆਂ ਨਾਲ ਜਾਂਦਿਆਂ ਔਂਦਿਆਂ ਲੋਕਾਂ ਦੀਆਂ ਕਣਕਾਂ ਵਿਚੋਂ ਗੋਂਗਲੂ ਪੁੱਟ-ਪੁੱਟ ਖਾਣੇ। ਸਾਡੇ ਵੱਲ ਕਣਕਾਂ ਵਿਚ ਗੋਂਗਲੂ ਮੂਲੀ ਖਾਣ ਦਾ ਬੜਾ ਰਿਵਾਜ ਸੀ। ਜੋ ਕੱਚੇ ਖਾਣ ਵਿਚ ਬਹੁਤ ਸਵਾਦਲੇ ਹੋਂਦੇ ਸਨ। ਅਜੇ ਸਕੂਲ ਜਾਂਦਿਆਂ ਨੂੰ ਵੀਹ ਪੱਚੀ ਦਿਨ ਹੋਏ ਸਨ, ਵਿਤੋਂ ਵਧ ਖਾ ਜਾਣ ਕਰਕੇ ਮੈਨੂੰ ਬੁਖਾਰ ਚੜ੍ਹਨਾ ਸ਼ੁਰੂ ਹੋ ਗਿਆ। ਮੈਨੂੰ ਮੰਜੇ 'ਤੇ ਪਿਆਂ ਕਈ ਦਿਨ ਹੋ ਗਏ ਤਾਂ ਇਕ ਦਿਨ ਬਾਪੂ ਜੀ ਬੜੇ ਪਿਆਰ ਨਾਲ ਮੇਰੇ ਸਿਰ ਹੱਥ ਫੇਰਦਿਆਂ ਫ਼ਿਕਰ ਮੰਦ ਜਿਹਾ ਬੋਲ ਕੀਤਾ, ਕੀ ਗੱਲ ਹੋ ਗਈ। ਮੇਰੀ ਬੱਚੀ ਦਾ ਬੁਖਾਰ ਕਿਉਂ ਨਹੀਂ ਉੱਤਰਦਾ ? ਮੈਂ ਬੜੇ ਨਪੇ ਤੁਲੇ ਸ਼ਬਦਾਂ ਵਿਚ ਆਖਿਆ, ਬਾਪੂ ਜੀ ! ਸਤਿਗੁਰੂ ਜੀ ਦਾ ਹੁਕਮ ਨਹੀਂ ਅੰਗ੍ਰੇਜ਼ਾਂ ਦੇ ਸਕੂਲਾਂ ਵਿਚ ਪੜ੍ਹਨ ਦਾ, ਇਸੇ ਕਰਕੇ ਬੁਖਾਰ ਨਹੀਂ ਲਹਿੰਦਾ। ਓਹ ਕਿਹੋ ਜਹੀ ਮਨਹੂਸ ਘੜੀ ਸੀ, ਜਿਸ ਨੇ ਮੈਨੂੰ ਸਕੂਲੋਂ ਤਾਂ ਉਮਰ ਭਰ ਦੀ ਛੁੱਟੀਆਂ ਕਰਾ ਦਿੱਤੀਆਂ ਪਰ ਜ਼ਿੰਦਗੀ ਭਰ ਦਾ ਝੋਰਾ ਪੱਲੇ ਪਾ ਦਿੱਤਾ। ਸਾਲ ਡੇਢ ਬਾਅਦ ਦਾਦਾ ਦਿਆਲ ਸਿੰਘ ਜੀ ਚੜ੍ਹਾਈ ਕਰ ਗਏ ਤਾਂ ਲਾਡਲੇ ਪੋਤੇ ਨੇ ਕੋਈ ਗ਼ਮ ਨਾ ਕੀਤਾ ਕਿ ਸ਼ਾਮ ਵੇਲੇ ਰਹਿਰਾਸ ਪੜ੍ਹਨ ਲਈ ਮੁੰਡਿਆਂ ਨਾਲ ਖੇਡਣ ਤੋਂ ਕਿਸੇ ਰੋਕਣਾਂ ਤਾਂ ਨਹੀਂ।

### ਵਹਿਮੀ ਦੇ ਵਿਆਹ

ਪੰਜ ਕੁ ਜਮਾਤਾਂ ਪੜ੍ਹਾਨ ਬਾਅਦ ਪਿਤਾ ਨੇ ਪੰਦਰਾਂ ਸਾਲ ਦੇ ਹੁੰਦੜ ਹੇਲ ਪੁੱਤਰ ਦਾ ਵਿਆਹ ਕਰ ਦਿੱਤਾ, ਦੜਪ ਏਰੀਏ ਵਿਚ ਜਿਥੇ ਸ੍ਰੀ ਸਤਿਗੁਰੂ ਰਾਮ ਜੀ ਵੇਲੇ ਸਿੱਖੀ ਦੀ ਪੰਡ ਈ ਖੁੱਲ੍ਹ ਗਈ ਸੀ। ਜ਼ਿਲ੍ਹਾ ਸਿਆਲਕੋਟ ਦੇ ਮਸ਼ਹੂਰ ਨਾਮਧਾਰੀ ਪਿੰਡ ਦਾਤੇਵਾਲ, ਭਿੰਡਰ ਗੋਤ ਦੇ ਵਡ ਪਰਵਾਰੇ ਸ: ਮੱਲ੍ਹਾ ਸਿੰਘ ਦੀ ਪੁੱਤਰੀ, ਸੋਲਾਂ ਸਾਲ ਦੀ ਸੰਤ ਕੌਰ, ਪਹਿਲੀ ਪਤਨੀ ਬਣ ਕੇ ਆਏ, ਸਹੁਰੇ ਨਾਲ ਨਾਂ ਰਲ ਜਾਣ ਕਰਕੇ ਬਦਲਵਾਂ ਨਾਮ ਬਲਵੰਤ ਕੌਰ ਟਿੱਕਿਆ ਗਿਆ। ਪੁੱਤਰ ਦੇ ੧੮ ਸਾਲ ਦੇ ਹੋਂਦਿਆਂ ਨੂੰ ਢਲਵੀਂ ਉਮਰੋਂ ਪਹਿਲਾਂ ਹੀ ਨੰਬਰਦਾਰ ਸੰਤ ਸਿੰਘ ਜੀ ਪਰਿਵਾਰ ਨੂੰ ਵਿਲਕਦਾ ਛੱਡ ਕੇ ਸੰਸਾਰ ਤਿਆਗਣ 'ਤੇ ਮਜਬੂਰ ਹੋ ਗਏ।

ਵਹਿਮੀ ਜੀ ਦੇ ਦਾਦਾ ਸੰਤ ਦਿਆਲ ਸਿੰਘ ਜੀ, ਪਿਤਾ ਸ. ਸੰਤ ਸਿੰਘ ਜੀ ਸੱਤ ਅੱਠ ਸਾਲਾਂ ਦੇ ਵਕਫ਼ੇ ਵਿਚ ਹੀ ਚਲੇ ਜਾਣ ਨਾਲ ਇਸ ਪਰਿਵਾਰ ਵਾਸਤੇ ਇਕ ਜੁਗ ਬਦਲ ਗਿਆ। ਪਿੰਡ ਵਿਚ ਸ਼ਰੀਕੇ ਬਰਾਦਰੀ ਵਿਚ ਸੱਜਣਾਂ ਸਨੇਹੀਆਂ ਅਤੇ ਰਿਸ਼ਤੇਦਾਰਾਂ ਵਿਚ ਵੀ ਤੌਰ ਤਰੀਕੇ ਦਾ ਬਦਲਾਵ ਆ ਗਿਆ। ਛੋਟੀ ਉਮਰ ਤੇ ਵੱਡੀ ਮਾਲਕੀ ਨੇ ਅਨੇਕ ਉਲਝਣਾਂ ਪੈਦਾ ਕਰ ਦਿੱਤੀਆਂ। ਪਿਤਾ ਸ੍ਰੀ ਦੇ ਹੋਂਦਿਆਂ ਹੀ ਅਲੜ੍ਹ ਤਰਨ ਸਿੰਘ ਘਰ ਇਕ ਲੜਕੀ ਹੋ ਕੇ ਗੁਜ਼ਰ ਚੁੱਕੀ ਸੀ। ਬਾਅਦ ਦੋ ਦੇਵੀਆਂ ਹੋਰ ਪ੍ਰਗਟੀਆਂ ਜੋ ਆਪਣੇ ਜੀਵਨ ਸਾਥੀਆਂ ਤੋਂ ਬਾਅਦ ਵੀ ਪਰਿਵਾਰਾਂ ਸਮੇਤ ਸਾਨੂੰ ਸਨੇਹ ਸਹਾਇਤਾ ਨਾਲ ਮਾਲਾਮਾਲ ਕਰੀ ਜਾ ਰਹੀਆਂ ਨੇ।

ਉਤੋੜਿੱਤੀ ਤਿਨ ਧੀਆਂ ਹੋਣ ਬਾਅਦ ਵੱਡੀ ਮਾਲਕੀ ਵਾਲੇ ਮੁੰਡੇ ਨੂੰ, ਸਾਕਾਂ ਸੱਜਣਾਂ ਵੱਲੋਂ ਹੋਰ ਵਿਆਹ ਵਾਸਤੇ ਦਬਾਅ ਪੈਣਾ ਸ਼ੁਰੂ ਹੋ ਗਿਆ। ਰਿਸ਼ਤਾ ਕਰਨ ਵਾਸਤੇ ਸਿਫਾਰਸ਼ੀਆਂ ਨੇ ਕਲਾਂ ਕਾਰੀਆਂ ਸ਼ੁਰੂ ਕਰ ਦਿੱਤੀਆਂ। ਸਿਆਲਕੋਟ ਜ਼ਿਲ੍ਹੇ 'ਚ ਬਾਜਵਿਆਂ ਦੇ ਵੱਡੇ ਪਿੰਡ , ਕੁਲ

ਬਾਜਵੇ, ਦੇ ਨੰਬਰਦਾਰ ਸ: ਹਰੀ ਸਿੰਘ ਵੱਲੋਂ ਵੀ ਕਣਸੋ ਕੰਨੀ ਪਈ। ਉਸ ਦੀ ਮਝਲੇ ਕੱਦ ਵਾਲੀ ਵੱਡੀ ਲੜਕੀ ਦੇ ਰੂਪ ਗੁਣ ਦੀ ਮਹਿਕ ਨੇ ਵਹਿਮੀ ਨੂੰ ਮੁਤਾੱਸਰ ਕਰ ਲਿਆ। ਪਰ ਨਾਲ ਹੀ ਕਿਸੇ ਹੋਰ ਨਾਦੂ ਖਾਂ ਨਾਲ ਚੱਲਦੀ ਗੱਲ ਦਾ ਪਤਾ ਵੀ ਚੱਲ ਗਿਆ। ਕਿਸੇ ਪਾਸੇ ਗੱਲ ਪੱਕੀ ਹੋਣ ਤੋਂ ਪਹਿਲਾਂ ਹੀ ਉਸ ਨਾਦੂ ਖਾਂ ਦਾ ਸਦਸ਼ਾ ਹਿੰਦੂ ਚੱਕ, ਪੁੱਜ ਗਿਆ, ਕਿ ਮੇਰੀ ਹੋਣ ਵਾਲੀ ਮੰਗੇਤਰ ਦਾ ਖ਼ਿਆਲ ਦਿਲੋਂ ਕੱਢ ਦਿਓ, ਵਰਨਾ ਵੱਡੇ ਘਰ ਦਾ ਇਕੋ ਇਕ ਦੀਵਾ ਗੁੱਲ ਹੋਇਆ ਸਮਝ ਲਓ। ਇਸ ਚੈਲੰਜ ਨੂੰ ਅਖੱਤ ਤਰਨ ਸਿੰਘ ਨੇ ਕਬੂਲ ਕਰ ਲਿਆ। ਵਿਚੋਲਿਆਂ ਰਾਹੀਂ ਰਿਸ਼ਤਾ ਪਰਵਾਨ ਕਰ ਕੇ ਵਿਆਹ ਦਾ ਦਿਨ ਵੀ ਮਿਥ ਲਿਆ ਅਤੇ ਉਸ ਆਫਰੇ ਹੋਏ ਨੂੰ ਸੁਨੇਹਾ ਭੇਜ ਦਿੱਤਾ ਕਿ ਅਸਾਂ ਇਸ ਦਿਨ ਕੁੱਲ ਬਾਜਵੇ ਢੁੱਕਣਾ ਹੈ ਤੂੰ ਵੀ ਬਰਾਤ ਲੈ ਕੇ ਆ ਜਾਈਂ ਉਥੇ ਹੀ ਫ਼ੈਸਲਾ ਹੋ ਜਾਵੇਗਾ ਕਿ ਕੌਣ ਵੋਹ ਲੈਂਦਾ ਹੈ। ਸੰਨ ੧੯੨੮ 'ਚ ਛੱਬੀ ਸਾਲ ਦੇ ਲਾੜੇ ਨਾਲ ਅਸਲੇ ਵਾਲੇ ਨਾਮਧਾਰੀਆਂ ਤੇ ਗੈਰ ਨਾਮਧਾਰੀਆਂ ਨਾਲ ਬੱਸ ਭਰ ਕੇ ਕੁੱਲ ਬਾਜਵੇ ਪਹੁੰਚ ਗਈ। ਬੱਸ ਰੁਕਦਿਆਂ ਹੀ ਬਰਾਤੀਆਂ ਨੇ ਹਵਾਈ ਫਾਇਰਿੰਗ ਸ਼ੁਰੂ ਕਰ ਦਿੱਤੀ। ਪਿੰਡ ਵਾਲਿਆਂ ਸਮਝਿਆ ਦੋ ਬਰਾਤਾਂ ਦਾ ਟਾਕਰਾ ਹੋ ਗਿਐ ਪਰ ਦੂਜੀ ਧਿਰ ਦਾ ਤੇ ਕਿਤੇ ਨਾ ਨਿਸ਼ਾਨ ਵੀ ਨਹੀਂ ਸੀ।

ਦੋ ਸਾਲ ਬਾਅਦ ਨਾਨਕਿਆਂ ਦੇ ਵਿਹੜੇ ਇਕ ਨਿੱਕੇ ਜਿਹੇ ਕੱਕੇ ਭੂਰੇ ਬਾਲਕ ਦਾ ਪ੍ਰਾਦੁਰਭਾਵ ਹੋਇਆ। ਭਾਰਤ ਆ ਕੇ ਜਿਸ ਨੇ ਖੇਤੀ ਅਤੇ ਕਵਿਤਾ ਨੂੰ ਰਲ ਗੱਡ ਕਰ ਕੇ ਆਪਣਾ ਨਾਂ ਆਪੇ ਈ ਕਿਸਾਨ ਰੱਖ ਲਿਆ। ਪਰ ਓਹਨਾ ਦਿਨਾਂ ਵਿਚ ਪਿਤਾ ਸ੍ਰੀ ਨੇ ਭਰਪੂਰ ਸਤਸੰਗੀ ਹੋਣ ਕਰਕੇ ਬਾਲਕ ਦਾ ਨਾਮ ਸਾਧੂ ਸਿੰਘ ਰੱਖਿਆ। ਚਾਰ ਕੁ ਸਾਲਾਂ ਬਾਅਦ ਜਦੋਂ ਇਕ ਲੰਬੇ ਪਤਲੇ ਹੋਰ ਗੁਰਾਏ ਦਾ ਜਨਮ ਹੋਇਆ ਤਾਂ ਇਨ੍ਹਾਂ ਦਿਨਾਂ ਵਿਚ ਪਿੰਡ ਦੇ ਸ਼ਰਾਬੀ ਸ਼ੀਕਾਂ ਨਾਲ ਤਕੜੇ ਜੰਗ ਜਦਲ ਚੱਲਦੇ ਹੋਣ ਕਰਕੇ ਬੱਚੇ ਦਾ ਨਾਮ 'ਬਲੀ ਸਿੰਘ, ਰੱਖਿਆ ਗਿਆ। ਜੋ ਦੀਵਾਨਾ ਜਾਂ ਵਾਰੇ ਵਿਚ 'ਵਰਿਆਮ, ਦੇ ਸ਼ਬਦਾਂ 'ਚ 'ਵਾਜੇ ਦਾ ਸਿਧ ਹਸਤ ਵਜੰਤਰੀ, ਸਾਬਤ ਹੋਇਆ। ਫਿਰ ਇਕ ਦੇਵੀ ਆਈ ਜੋ ਏਧਰ ਆ ਕੇ ੭-੮ ਸਾਲ ਦੀ ਉਮਰ ਵਿਚ ਬੁਖਾਰ ਦੀ ਤਪਸ਼ ਨਾ ਸਹਾਰਦੀ ਹੋਈ ਅਕਾਲ ਚਲਾਣਾ ਕਰ ਗਈ.

### ਸਾਡੀ ਜਣਨੀ ਦਾ ਵਿਛੋੜਾ

ਕਈ ਸਾਲਾਂ ਬਾਅਦ ਇਕ ਹੋਰ ਮਨੁੱਖ ਨੂੰ ਜਨਮ ਦੇਣ ਬਾਅਦ ਪਾਕਿਸਤਾਨ ਬਣਨ ਤੋਂ ਪਹਿਲਾਂ, ਸਾਡੇ ਸੁਘੜ ਮਾਤਾ ਕਰਤਾਰ ਕੌਰ ਜੀ ਸਵਰਗ ਸਿਧਾਰ ਗਏ, ਜਿਨ੍ਹਾਂ ਦੇ ਜਾਣ ਬਾਅਦ ਪਿੰਡ ਵਿਚ ਆਮ ਚੱਲਦੀ ਚਰਚਾ ਅੱਜ ਤੱਕ ਵੀ ਮੇਰੇ ਚੇਤੇ ਵਿਚ ਓਵੇਂ ਕਿਵੇਂ ਸਾਮਰਤੱਖ ਹੈ ਕਿ ਪਿੰਡ ਵਿਚ ਜੀ ਆਖ ਕੇ ਬਲੌਣ ਅਤੇ ਕੱਪੜੇ ਸਿਊਣ ਵਾਲੀ ਮਸ਼ੀਨ ਦੀ ਜਾਚ ਦੱਸਣ ਵਾਲੀ ਚਲੀ ਗਈ ਹੈ—

ਜਦੋਂ ਖੇਤਾਂ ਵੱਲੋਂ ਮੁੜਦਿਆਂ ਬਾਪੂ ਜੀ ਨੂੰ ਵੇਖ ਕੇ ਮੈਂ ਘਰੋਂ ਜਾ ਕੇ ਦੱਸਿਆ ਕਿ ਸਾਡੇ ਬੇਬੇ ਜੀ ...... ਤੇ ਅੱਗੋਂ ਮੇਰੇ ਮੂੰਹੋਂ ਗੱਲ ਨਾ ਨਿਕਲ ਸਕੀ। ਮੈਨੂੰ ਪਰਲ ਪਰਲ ਹੰਝੂ ਵਗਾਂਦਿਆਂ ਚੋਂ ਵੀ 'ਓਹ' ਆਖ ਕੇ ਸੂਹੇ ਤੋਂ ਪੀਲਾ ਪਿਆ ਬਾਪੂ ਜੀ ਦਾ ਚਿਹਰਾ ਅੱਜ ਤੱਕ ਓਸੇ ਤਰ੍ਹਾਂ ਚੇਤੇ ਆ ਰਿਹਾ ਏ। ਸਤਿਗੁਰੂ ਦੇ ਹੁਕਮ ਨਾਲ ਰੋਣ ਤੋਂ ਠੱਲਿਆ ਹੋਇਆ ਸੀ ਪਰ ਅੰਦਰੋਂ ਉਠਦੀਆਂ ਹੁਭਕੀਆਂ ਕਿਸੇ ਹੁਕਮ ਦੇ ਬੰਧਨ ਵਿਚ ਨਹੀਂ ਸਨ ਆ ਰਹੀਆਂ।

ਮੇਰੀ ਸੱਤਰ ਸਾਲ ਦੀ ਉਮਰ ਵਿਚ ਲੰਮੀ ਬਿਮਾਰੀ ਬਾਦ ਵਿਛੱੜੀ ਸਾਥਣ ਵੇਲੇ, ਮੈਨੂੰ ਡੌਂਬਰੇ ਹੋਏ ਨੂੰ ਵੀ ਮੁੜ ਮੁੜ ਮਾਂ ਦਾ ਜਾਣਾਂ ਤੇ ਪਿਓ ਦਾ ਡੁੱਲ੍ਹ ਡੁੱਲ੍ਹ ਪੈਣਾ, ਅੱਖਾਂ ਸਾਹਮਣੇ ਆਈ ਜਾਂਦਾ ਸੀ। ਵਿਛੜੇ ਚੰਗੇ ਸਾਥੀ ਦੀ ਘਾਟ ਨੂੰ ਕੋਈ ਇਕੱਲਾ ਰਹਿ ਗਿਆ ਹੀ ਸਮਝ ਸਕਦਾ ਹੈ।

ਸਾਡੇ ਘਰ ਵਿਚ ਤੀਸਰੇ ਮਨੁੱਖ ਦੇ ਆਣ ਦੀਆਂ ਖੁਸ਼ੀ ਭਰੀਆਂ ਫੁਹਾਰਾਂ ਦੇ ਨਾਲ ਹੀ ਮਾਨਵ ਜਣਨੀ ਦੇ ਜਾਣੇ ਦੀਆਂ ਘਨਘੋਰ ਘਟਾਵਾਂ ਘਿਰ ਆਈਆਂ ਅਤੇ ਇਸ ਮਚੇ ਕੋਹਰਾਮ ਵਿਚ ਹੀ ਸਾਡੀ ਬਹੁਤ ਸਿਆਣੀ ਦਾਦੀ ਜਿਊਣ ਕੌਰ ਜੀ ਨੇ ਨਵ ਜਨਮੇ ਬਾਲ ਨੂੰ ਵੱਡੀ ਨੂੰਹ ਬਲਵੰਤ ਕੌਰ ਦੀ ਗੋਦ ਪਾ ਦਿੱਤਾ। ਏਹ ਵਾਤਸੱਲ ਦਾ ਕ੍ਰਿਸ਼ਮਾ ਹੀ ਕਿਹਾ ਜਾ ਸਕਦਾ ਹੈ ਕਿ ੧੨-੧੪ ਸਾਲ ਪਹਿਲਾਂ ਸੁੱਕ ਚੁੱਕਾ ਦੁੱਧ ਚਾਰ ਛੇ ਦਿਨਾਂ ਵਿਚ ਦੁਬਾਰਾ ਉੱਤਰ ਆਇਆ ਤੇ ਬੱਚੇ ਦੇ ਬਚਣ ਦੀ ਵਿਉਂਤ ਬਣ ਗਈ। ਪਰ ਨਹੀਂ ਜਿਵੇਂ ਇਕ ਮਾਂ ਬੱਚੇ ਨੂੰ ਦੁੱਧੋਂ ਵਿਲਕਦਾ ਛੱਡ ਕੇ ਚਲੀ ਗਈ ਸੀ ਓਵੇਂ ਹੀ ਏਹ ਬੱਚਾ ਵੀ ਮਹੀਨੇ ਕੁ ਬਾਅਦ ਫਰਨ ਫਰਨ ਪੈਂਦੇ ਦੁੱਧ ਨੂੰ ਅਣਡਿੱਠ ਕਰ ਕੇ ਅਣਜਾਣੇ ਰਾਹ ਪੈ ਗਿਆ।

ਉਸ ਜ਼ਮਾਨੇ ਵਿਚ ਹੀ ਨਹੀਂ ਸਗੋਂ ਅੱਜ ਵੀ ਇਹ ਸ਼ਰਫ ਬਹੁਤੀ ਜਾਇਦਾਦ ਨੂੰ ਜਾਂਦਾ ਹੈ ਕਿ ਇਕ ਜਿਊਂਦੀ ਤੇ ਇਕ ਗੁਜ਼ਰ ਚੁੱਕੀ ਪਤਨੀ ਦੇ ਦੋ ਦੋ ਬੱਚਿਆਂ ਦੇ ਹੁੰਦਿਆਂ ਤੀਸਰਾ ਕੁਆਰਾ ਸਾਕ ਮਿਲ ਸਕਦਾ ਹੋਵੇ। ਦੂਸਰੇ ਸਹੁਰੇ ਕੁੱਲ ਬਾਜਵੇ ਵਿਚੋਂ ਹੀ, ਨੰਬਰਦਾਰ ਸ. ਹਰੀ ਸਿੰਘ ਦੇ ਬਰਾਦਰੀ ਚੋਂ ਦੂਰੋਂ ਲਗਦੇ ਭਾਈ ਸ. ਰਛਪਾਲ ਸਿੰਘ ਨੇ ਆਪਣੀ ਅਤਿ ਸੁੰਦਰ ਨੌਜਵਾਨ ਲੜਕੀ ਲਖਬੀਰ ਕੌਰ ਦਾ ਰਿਸ਼ਤਾ ਤਿਹਾਜੂ ਤਰਨ ਸਿੰਘ ਨੂੰ ਕਰ ਦਿੱਤਾ। ਸਨੇਹ ਪਿਆਰ ਤਾਂ ਸਾਨੂੰ ਵੱਡੀ ਮਾਤਾ ਵੱਲੋਂ ਵੀ ਬੇ ਓੜਕਾ ਮਿਲ ਰਿਹਾ ਸੀ। ਪਰ ਇਸ ਮਾਤਾ ਨੇ ਆ

ਕੇ ਸੋਨੇ 'ਚੋਂ ਸੁਗੰਧ ਪੈਦਾ ਕਰ ਦਿੱਤੀ। ਇਨ੍ਹਾਂ ਦੋਹਾਂ ਮਾਤਾਵਾਂ ਨੂੰ ਭਾਵੇਂ ਮਾਤ੍ਰ ਮਾਂ ਦੀ ਸ਼੍ਰੇਣੀ ਵਿਚ ਹੀ ਗਿਣਿਆਂ ਜਾਵੇਗਾ ਪਰ ਇਨ੍ਹਾਂ ਤੋਂ ਮਿਲੇ ਦੁਲਾਰ ਨੂੰ ਅਣਡਿੱਠ ਕਰਨਾ ਮੇਰੀ ਕਲਮ ਨੂੰ ਗਵਾਰਾ ਨਹੀਂ। ਬਾਪੂ ਜੀ ਤੋਂ ਬਾਅਦ ਵੱਡੇ ਮਾਤਾ ਜੀ ਚਲੇ ਗਏ ਨੇ ਤੇ ਛੋਟੇ ਵੀ ਜਾਣ ਜਾਣ ਦੀ ਰਟ ਲਾਈ ਰਖਦੇ ਨੇ। ਪਰ ਕੀ ਪਤਾ ਕਿਦ੍ਹਾ ਨੰਬਰ ਕਦੋਂ ਲੱਗਦਾ ਹੈ। ਮੇਰੇ ਤੋਂ ਵੱਡੇ ਦੋਵੇਂ ਭੈਣ ਜੀ ਇਕ ਸਤੱਤਰ ਇਕ ਅੱਸੀ ਦਾ ਅੰਕੜਾ ਪਾਰ ਕਰ ਚੁੱਕੇ ਨੇ। ਮੈਂ ਵੀ ਪੌਣੀ ਸਦੀ ਤੇ ਸਿਰ ਤੇ ਹੋਇਆ ਪਿਆ ਹਾਂ।

ਮਹਾਂ ਮੁਨੀ ਪ੍ਰੋਫੈਸਰ ਪ੍ਰੀਤਮ ਸਿੰਘ ਜੀ ਪਟਿਆਲਾ ਵਾ ਤ੍ਰੈਕਾਲਗ ਸ੍ਰੀ ਕਸੇਲ ਜੀ ਨੇ, ਸ੍ਰੀ ਵਹਿਮੀ ਜੀ ਦੇ ਜੀਵਨ ਬਾਰੇ ਕੁਝ ਲਿਖਣ ਦਾ ਹੁਕਮ ਦੇ ਕੇ ਮੈਨੂੰ ਕਿਹੜੇ ਅਸਗਾਹ ਸਾਗਰ ਵਿਚ ਧੱਕਾ ਦੇ ਕੇ ਛੱਡ ਦਿੱਤਾ ਏ, ਜਿਵੇਂ ਜੀਵਨ ਮੌਤ ਦੀ ਗੁੰਝਲ ਨਹੀਂ ਸੁਲਝਾਈ ਜਾ ਸਕਦੀ, ਜਿਵੇਂ ਇਸ ਬ੍ਰਹਿਮੰਡ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ ਤਿਵੇਂ ਪਿਤਾ ਸ੍ਰੀ ਵਹਿਮੀ ਜੀ ਦੇ ਜੀਵਨ ਵੇਰਵਿਆਂ ਦਾ ਕੋਈ ਸਿਰਾ ਹੱਥ ਆਉਂਦਾ ਨਹੀਂ ਲਗਦਾ। ਲਿਖਦਿਆਂ ਜੇਹੜੀ ਗੱਲ ਕਲਮ ਦੀ ਨੋਕ ਅੱਗੇ ਜਾਂ ਯਾਦ ਪਟਾਰੀ ਚੋਂ ਸਾਹਮਣੇ ਹੋ ਗਈ, ਉਹ ਪਹਿਲਾਂ ਬਾਕੀ ਫਿਰ ਸਹੀ। ਮੈਨੂੰ ਆਪਣੇ ਲਿਖਣ ਅਗਿਆਨ ਦਾ ਪੂਰਾ ਗਿਆਨ ਏ, ਪਰ ਜੇਹੜੀ ਗੱਲ ਹੁਣ ਸ਼ੁਰੂ ਕਰ ਲਈ ਏ ਉਹਦਾ ਕੁਝ ਨਾ ਕੁਝ ਮੂੰਹ ਮੱਥਾ ਬਣਾਉਣਾ ਹੀ ਪਵੇਗਾ। ਤਿਲ ਦਾ ਤਾੜ ਤੇ ਮੇਰੇ ਤੋਂ ਬਣ ਨਹੀਂ ਸਕਣਾ। ਅੱਖੀ ਡਿੱਠੇ ਕੰਨੀ ਸੁਣੇ ਵੇਰਵੇ ਜਿਉਂ ਦੇ ਤਿਉਂ ਆਖਣਾ ਮੇਰਾ ਕਰਮਿ ਅਵੱਲ ਹੋਵੇਗਾ।

ਬੇਬੇ ਬਲਵੰਤ ਕੌਰ ਜੀ ਆਪਣੀ ਛੋਟੀ ਭਰਜਾਈ ਦੀ ਬਿਮਾਰੀ ਦਾ ਸੰਦੇਸ਼ਾ ਆਇਆ ਦਾਤੇ ਵੱਲ ਚਲੇ ਗਏ। ਮੇਰੇ ਤੋਂ ਵੱਡੇ ਭੈਣ ਹਰਬੰਸ ਕੌਰ ਤੇ ਨਵ ਜਨਮੇ ਬੱਚੇ ਨੂੰ ਵੀ ਨਾਲ ਲੈ ਗਏ। ਏਥੇ ਬੇਸੁਰੀਆਂ ਰੋਣ ਰਾਗਣੀਆਂ ਵਿਚ ਕੋਈ ਤੁਰਹੀ ਵਰਗੀ ਹਿਜਰ ਹੂਕ ਵੀ ਕੰਨੀ ਪੈ ਜਾਂਦੀ ਜਿਦੇ ਨਾਲ ਲਗਦਾ ਸਾਰਾ ਆਲਾ ਦੁਆਲਾ ਵਿਰਲਾਪੀ ਹੋਈ ਜਾਂਦਾ ਏ। ਜਿੰਨਾ ਵੱਡਾ ਸਮਾਜਿਕ ਰੁਤਬਾ, ਜਿੰਨਾ ਵੱਡਾ ਕੋੜਮਾ ਓਨੀਆਂ ਬਹੁਤੀਆਂ ਮਕਾਣਾ ਪਰ ਇੰਨੇ ਸਾਰੇ ਘੜਮੱਸ ਵਿਚ ਵੀ ਮੈਨੂੰ ਜਾਪਦਾ, ਘਰ ਸਾਰਾ ਤਾਂ ਸੁੰਨ ਮਸਾਣ ਪਿਆ ਹੈ। ਮਾਂ ਦੀ ਮਰਨ ਕੋਠੜੀ ਵੱਲ ਵੇਖ ਕੇ ਮੈਨੂੰ ਹੌਲ ਪੈਣ ਲੱਗ ਜਾਂਦੇ। ਆਪਣੀ ਮਾਂ ਦੇ ਅੰਤਿਮ ਖਿਨਾਂ ਵੇਲੇ ਮੈਂ ਉਹਦੇ ਸਾਹਵੇਂ ਖੜੋਤਾ ਹੋਇਆ ਸਾਂ, ਪਤਾ ਨਹੀਂ ਇਕ ਦਮ ਬੇਬੇ ਜੀ ਨੂੰ ਕੀ ਹੋ ਗਿਆ। ਸਜੰਮੇ ਬੱਚੇ ਨੂੰ ਛੱਡ ਕੇ ਦਾਈ ਦੇ ਤੇ ਹੋਰ ਸਿਆਣੀਆਂ ਦੇ ਰੋਕਦਿਆਂ। ਏਥੇ ਮੇਰਾ ਜੀ ਘਬਰਾਂਦਾਏ। ਆਂਹਦੇ, ਅੰਦਰੋਂ ਬਾਹਰ ਨਿਕਲ ਕੇ ਡਿਉੜੀ ਵਿਚ ਪਈ ਮੰਜੀ ਤੇ ਲੇਟ ਗਏ ਮੇਰੇ ਦਾਦੀ ਜੀ ਕੂਕਦੇ ਈ ਰਹਿ ਗਏ 'ਨੀ ਕਰਤਾਰ ਕੌਰੇ! ਏਹ ਕੀ ਕਰਨ ਲੱਗੀ ਏਂ। ਮੈਂ ਵੀ ਬਾਹਰ ਆ ਕੇ ਬੇਬੇ ਜੀ ਦੇ ਕੋਲ ਖਲੋ ਗਿਆ। ਸਾਰੀਆਂ ਉਤੇ ਕਪੜਾ ਦੇ ਕੇ ਘੁੱਟਣ ਨੱਪਣ ਲੱਗ ਪਈਆਂ। ਕਿਸੇ ਹੱਥਾਂ ਦੀਆਂ ਤਲੀਆਂ 'ਚ ਜੈਫਲ ਮਲਣਾ ਸ਼ੁਰੂ ਕਰ ਦਿੱਤਾ, ਕਿਸੇ ਪੈਰਾਂ ਦੀਆਂ। ਮੈਂ ਪਵਾਂਦੀ ਖਲੋ ਕੇ ਸਿੱਧਾ ਮਾਂ ਦੇ ਮੂੰਹ ਵੱਲ ਵੇਖ ਰਿਹਾ ਸਾਂ। ਜਿਵੇਂ ਸਾਹ ਚੜ੍ਹਿਆ ਹੋਵੇ. ਬਾਹਰ ਆ ਕੇ ਬੇਬੇ ਜੀ ਨੇ ਗੇਣਵੇਂ ਪੰਜ ਸੱਤ ਸਾਹ ਲਏ ਤੇ ਬੱਸ ਬਾਕੀ ਕੁਝ ਵੀ ਨਹੀਂ ਬਚਿਆ। ਡਾਹੋ ਵੰਝਰ ਪੈ ਗਏ। ਵਿਚ ਵਿਚ ਹੋਰ ਗੱਲਾਂ ਵੀ ਹੋਣ ਲੱਗ ਪਈਆਂ, ਕੋਈ ਆਖੇ ਕਿਸੇ ਕੁਝ ਕਰ ਦਿੱਤਾ ਏ, ਕੋਈ ਕੁਝ ਹੋਰ ਈ ਆਖੀ ਜਾਵੇ, ਸਾਡੇ ਸਿਆਣੀ ਦਾਦੀ ਜੀ ਨੇ ਸੂਤਕੀ ਵਾ ਕਹਿ ਕੇ ਸਾਰੀਆਂ ਨੂੰ ਚੁੱਪ ਕਰਾ ਦਿੱਤਾ। ਮਰਨ ਵਾਲੀ ਦਾ ਰੰਗ ਚਿੱਟੇ ਤੋਂ ਕਾਲਾ ਹੋ ਗਿਆ। ਇਹ ਕੁਝ ਲਿਖਦਿਆਂ ਲਾਈਟ ਚਲੀ ਗਈ ਏ ਜਿਵੇਂ ਏਹ ਵੀ ਮੇਰੇ ਨਾਲ ਮੇਰੀ ਮਾਂ ਦੇ ਸੋਗ ਵਿਚ ਸ਼ਾਮਿਲ ਹੋ ਗਈ ਹੋਵੇ।

ਬਾਪੂ ਜੀ ਦੇ ਕਹਿਣ ਤੇ ਛੋਟੇ ਵੀਰ ਬਲੀ ਸਿੰਘ ਨੂੰ ਉਂਗਲੀ ਲਾ ਕੇ ਸੁੰਨੀਆਂ ਗਲੀਆਂ ਚੋਂ ਬਾਹਰ ਨਿਕਲ ਗਿਆ, ਖੇਤਾਂ ਵੱਲ ਨਿਗ੍ਹਾ ਮਾਰੀ (ਸਾਡੇ ਖੇਤ ਪਿੰਡ ਨੇੜਿਓਂ ਹੀ ਸ਼ੁਰੂ ਹੋ ਜਾਂਦੇ ਸਨ) ਸਾਰੇ ਸੁੰਨ ਪੱਸਰੀ ਹੋਈ ਸੀ। ਮਾਂ ਦੇ ਜੀਂਦਿਆਂ ਤਾਂ ਇਸ ਤਰ੍ਹਾਂ ਦੀ ਬੇਰੌਣਕੀ ਨਜ਼ਰ ਕਦੀ ਨਹੀਂ ਸੀ ਆਈ। ਕੀ ਰੌਣਕ ਸਿਰਫ ਮਾਂ ਨਾਲ ਈ ਹੋਂਦੀ ਏ ? ਤੁਰੇ ਜਾਂਦਿਆਂ ਅਚਾਨਕ ਬਲੀ ਜੀ ਨੇ ਕਹਿ ਦਿੱਤਾ, ਅਸੀਂ ਹੁਣ ਰੋਟੀ ਕਿਦ੍ਹੇ ਕੋਲੋਂ ਮੰਗਿਆ ਕਰਾਂਗੇ, ਸਾਨੂੰ ਦੁੱਧ ਕੌਣ ਪਿਆਇਆ ਕਰੇਗਾ, ਮੈਨੂੰ ਬਾਪੂ ਜੀ ਨੇ ਇਸ ਨੂੰ ਵਰਚਾਣ ਲਈ ਬਾਹਰ ਭੇਜਿਆ ਸੀ ਪਰ ਹੁਣ ਮੈਨੂੰ ਕੌਣ ਵਰਾਵੇ।

ਬਾਪੂ ਜੀ ਸਾਨੂੰ ਹਰ ਵੇਲੇ ਨਾਲ ਈ ਰੱਖਣ ਦਾ ਜਤਨ ਕਰਨਾਂ , ਪਰ ਓਹਨਾਂ ਕੋਲ ਵੀ ਹਰ ਵੇਲੇ ਪਰਚਾਉਣੀ ਵਾਲਿਆਂ ਦੀਆਂ ਟੋਲੀਆਂ ਤੁਰੀਆਂ ਰਹਿੰਦੀਆਂ। ਇਕ ਦਿਨ ਇਕੱਲਤਾ ਵਿਚ ਮੇਰੀ ਹੋਂਦ ਤੋਂ ਅਨਜਾਣ ਬਾਪੂ ਜੀ ਕੀਰਨੇ ਕਰਦੇ ਮੇਰੀ ਕੰਨੀ ਪਏ," ਹੇ ਕਰਤਾਰ ਕੌਰੇ ਮੇਰੀ ਕੇਹੜੀ ਗਲਤੀ ਦੀ ਸਜ਼ਾ ਮੈਨੂੰ ਦਿੱਤੀ ਆ।" ਬਾਅਦ ਇਕ ਕਵਿਤਾ ਵਿਚ ਓਹਨਾਂ ਇਕ ਸਤਰ ਲਿਖੀ ਸੀ। "ਓਹਦੇ ਜਾਣ ਦੀਵਾਨਗੀ ਪੇਸ਼ ਪਾਈ, ਦੁਖੀ ਜਾਨ ਜੁਦਾਈ ਦੇ ਸੱਲ ਕੀਤੀ।"

ਮੇਰੇ ਸੰਸਾਰ ਪਰਵੇਸ਼ ਤੋਂ ਪਹਿਲਾਂ ਮੇਰੀਆਂ ਦੋ ਭੂਆ ਜੀ ਆਪੋ ਆਪਣੇ ਸਹੁਰੀਂ ਸਰੀਰ ਤਿਆਗ ਚੁੱਕੀਆਂ ਸਨ। ਤੀਸਰੇ ਆਪਣੀ ਮਾਤਾ ਜੀ ਵਾਂਗ ਲੰਮੀ ਉਮਰ ਦੇ ਦੁਖ ਸੁਖ ਹੰਢਾ ਕੇ ਪਿਛਲੇਰੇ ਸਾਲ ਚਲੇ ਗਏ ਨੇ, ਮੇਰੇ ਤੋਂ ਵੱਡੀਆਂ ਦੋਵਾਂ ਭੈਣਾਂ

ਦੇ ਅਨੰਦ ਪਾਕਿਸਤਾਨ ਬਣਨ ਤੋਂ ਪਹਿਲਾਂ ਹੋ ਚੁੱਕੇ ਸਨ।

ਵੱਡੀ ਭੈਣ ਸਰਜੀਤ ਕੌਰ ਦਾ 'ਤ੍ਰਿਗੜੀ, ਦੇ ਸ. ਲਾਲ ਸਿੰਘ ਚੀਮੇ ਦੇ ਸਪੁੱਤਰ ਪ੍ਰੀਤਮ ਸਿੰਘ ਨਾਲ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭੈਣੀ ਸਾਹਿਬ ਹੋਲੇ ਤੇ ਅਨੰਦ* ਕੀਤਾ ਗਿਆ। ਬਾਅਦ ਮੁਕਲਾਵੇ ਦੀ ਰੀਤ ਵਜੋਂ ਪ੍ਰਾਹੁਣਾ ਪ੍ਰੀਤਮ ਸਿੰਘ, ਡੰਗੋਰੀ ਹੇਠ ਰੱਖੀ ਲਾ ਕੇ ਆਸਰੇ ਨਾਲ ਤੁਰਨ ਵਾਲਾ ਉਸ ਦਾ ਪਿਤਾ ਸੁਚਾਲਾ ਲਾਲ ਸਿੰਘ, ਨਿੱਕੇ ਜਿਹੇ ਭਤੀਜੇ ਸਣੇ, ਦੋ ਘੋੜੀਆਂ ਇਕ ਵਛੇਰੀ ਸਮੇਤ-ਢਾਈ ਢਾਈ ਪੰਜ ਸਰੀਰ ਹੀ ਮਿਲਣੀ ਸਮੇਂ ਆਏ।

ਅਗਲੇ ਹੋਲੇ ਤੋਂ ਪਹਿਲਾਂ, ਘਰੀਂ ਅਨੰਦ ਕਰਨ ਦੀ ਆਰਜ਼ੀ ਆਗਿਆ ਕਰਕੇ, ਵੱਡੀ ਤੋਂ ਛੋਟੀ ਭੈਣ ਹਰਬੰਸ ਕੌਰ ਦਾ ਘਰੇ ਆਨੰਦ ਕੀਤਾ ਗਿਆ। ਪਿਤਾ ਵਿਹੂਣੇ ਸ. ਸੁਰੈਣ ਸਿੰਘ ਸੰਧੂ ਪੁੱਤਰ ਸ. ਮੂਲਾ ਸਿੰਘ ਲੁਦੇ ਜ਼ਿਲ੍ਹਾ ਸਿਆਲਕੋਟ, ਬੱਸ ਵਿਚ ਬਰਾਤ ਲੈ ਕੇ ਆਏ।

ਸਰਲ ਸੁਭਾਅ

ਇਕ ਭੈਣ ਜੀ ਨੇ ਸਹੁਰੇ ਜਾਣ ਲੱਗਿਆਂ, ਰਿਵਾਜਣ ਹੀ ਸਹੇਲੀਆਂ ਗਲ ਲੱਗ ਕੇ ਹੌਂਝੂ ਕੇਰਨੇ ਸ਼ੁਰੂ ਕੀਤੇ। ਕੋਲ ਆ ਗਏ ਪਿਤਾ ਵਹਿਮੀ ਜੀ ਨੇ ਕਿਹਾ, ਪੁਤਰੀ, ਜੇ ਸਹੁਰੇ ਜਾਣ ਤੇ ਅਜੇ ਜੀ ਨਹੀਂ ਕਰਦਾ ਤਾਂ ਨਾ ਜਾਉ। ਰੋਣਾ ਕਿਉਂ ਹੋਇਆ। ਉਸਤੋਂ ਬਾਦ ਸਾਡੇ ਪਰਿਵਾਰ ਵਿਚ ਸਹੁਰੇ ਤੁਰਨ ਲੱਗੀਆਂ ਕੁੜੀਆਂ ਦਾ ਰੋਣ ਰਵਾਜ ਖਤਮ ਹੋ ਗਿਆ, ਇਹ ਇਕ ਮਿਸਾਲ ਹੈ ਬਾਪੂ ਜੀ ਦੇ ਖੁਲਾਸੇ ਤੇ ਗੁਰਮਤ ਮੁਜਬ ਚੱਲਣ ਦੀ।

ਸਾਡੇ ਬੇਬੇ ਜੀ ਦੇ ਗੁਜ਼ਰ ਜਾਣ ਬਾਦ ਦੇਰ ਨਾਲ ਸਹੁਰੇ ਪਹੁੰਚਣ ਤੇ ਬੜੇ ਹਲੀਮ ਬੜੇ ਮਿਠ ਬੋਲੇ ਸਾਡੇ ਨਾਨੀ ਜੀ ਨੇ ਨਿਹੋਰੇ ਨਾਲ ਕਿਹਾ 'ਧੀ ਮੋਈ ਜਵਾਈ ਚੋਰ', ਵਹਿਮੀ ਜੀ ਨੇ ਤੱਤ ਫੱਟ ਅਗਲਾ ਬੰਦ ਰਚ ਕੇ ਸੁਣਾ ਦਿੱਤਾ ਕਿ 'ਸਵਾਣੀ ਮੋਈ ਤੇ ਸਹੁਰੇ ਹੋਰ'। ਨਾਨੀ ਜੀ ਨੇ ਕਿਹਾ ਏਹ ਤੇ ਤੁਸਾਂ ਆਪਣੇ ਕੋਲੋਂ ਗੱਲ ਬਣਾ ਲਈ ਏ! ਜਵਾਬਨ ਕਿਹੋ ਨੇ 'ਬੇਬੇ ਜੀ ਆਪ ਜੀ ਨੇ ਵੀ ਗੁਰਬਾਣੀ ਦੀ ਪੰਗਤੀ ਤਾਂ ਸੁਣਾਈ ਨਹੀਂ ਸੀ।'

ਏਥੇ ਆਂ ਕੇ ਛੋਟੀਆਂ ਤਿੰਨ ਬੇਟੀਆਂ ਦੀ ਸ਼ਾਦੀ ਕੀਤੀ। ਇਕ ਦੇ ਸਹੁਰਿਆਂ ਬੜੇ ਤ੍ਰੀਕੇ ਨਾਲ ਕੋਈ ਮੰਗ ਜਾਹਰ ਕੀਤੀ। ਬਾਪੂ ਜੀ ਨੇ ਵਿਤ ਮੁਜਬ ਸਰਦਾ ਬਣਦਾ ਹਿੱਸਾ ਦਿੱਤਾ ਹੋਇਆ ਸੀ, ਬੜੇ ਸਹਿਜ ਨਾਲ ਸੁਣਾ ਦਿੱਤਾ—'ਅਣਮੰਗੇ ਮੋਤੀ ਮਿਲੇ ਮੰਗੀ ਮਿਲੇ ਨਾ ਭੀਖ' ਫਿਰ ਕਾਹਨੂੰ ਕਿਸੇ ਅਗੇ ਹੋਰ ਕੁਝ ਕਹਿਣ ਸੀ।

ਪੰਦਰਾਂ ਸਾਲ ਦੀ ਉਮਰੇ ਪਹਿਲਾ ਵਿਆਹ। ਅਠਾਰਾਂ ਸਾਲ ਦੇ ਹੋਂਦਿਆਂ ਨੂੰ ਪਿਤਾ ਜੀ ਸਾਥ ਛੱਡ ਗਏ, ਘਰ ਵਿਚ ਅਸਲੋਂ ਛੋਟ ਕੱਦ, ਪਰ ਵੱਡੇ ਹੌਂਸਲੇ ਵਾਲੇ ਮਾਤਾ ਜੀਵਾਂ-ਜੀਉਣ ਕੌਰ ਜੀ ਬਿਨਾ ਹੋਰ ਕੋਈ ਸਲਾਹ ਸੋਝੀ ਦੇਣ ਵਾਲਾ ਨਹੀਂ ਸੀ। ਥੋੜ੍ਹੀਆਂ ਜ਼ਮੀਨਾਂ ਵਾਲੇ ਗੁਆਂਢੀ, ਦੂਰੋਂ ਪਾਰੋਂ ਲਗਦੇ ਸ਼ਰੀਕੇ ਦੀਆਂ ਅਖਾਂ 'ਚ, ਅਲੂੜ ਮੁੰਡੇ ਦੀ, ਤਿੰਨ ਪਿੰਡਾਂ ਵਿਚ ਖਿੰਡੀ ਜ਼ਮੀਨ ਕੁੱਕਰੇ ਵਾਂਗ ਰੜਕਣ ਲੱਗ ਪਈ। ਇਸ ਰੜਕ ਦਾ ਮੁਖ ਕਾਰਨ ਇਹ ਸੀ, ਕਿ ਮੁੰਡਾ ਅਲੂੜ ਹੋਣ ਦੇ ਨਾਲ ਨਾਲ ਅਖੜ ਅਤੇ ਅਣਖੀਲਾ ਵੀ ਸੀ। ਜਿਨ੍ਹਾਂ ਸ਼ਰੀਕਾਂ ਤਰਲੇ ਸਿਫਾਰਸ਼ਾਂ ਨਾਲ ਜ਼ਮੀਨ ਹਿੱਸੇ ਠੇਕੇ ਤੇ ਲੈਣੀ ਉਨ੍ਹਾਂ ਸਾਲ ਬਾਦ ਬਣਦਾ ਨਿਆਂ ਦੇਣਾ ਤਾਂ ਦਰ ਕਿਨਾਰ ਅਗਲੇ ਸਾਲ ਪੈਲੀ ਛੱਡਣੋਂ ਵੀ ਇਨਕਾਰ ਕਰ ਦੇਣਾ— ਪਰ ਇਸ ਅਣਖੀਲੇ ਗੱਭਰੂ ਨੇ ਜ਼ੋਰ ਜੁਗਤ ਨਾਲ ਆਪਣਾ ਨਿਆਂ ਵੀ ਲੈਣਾ ਅਤੇ ਅੱਗੋਂ ਜ਼ਮੀਨ ਵਾਹੁਣੋਂ ਵੀ ਰੋਕ ਦੇਣਾ। 'ਜਿਸ ਗ੍ਰਿਹਿ ਬਹੁਤ ਤਿਸੈ ਗ੍ਰਿਹਿ ਚਿੰਤਾ', ਵਾਲੀ ਗੁਰਬਾਣੀ ਦੀ ਤੁਕ ਸਾਕਾਰ ਹੋਂਦੀ ਨਜ਼ਰ ਐਂਦੀ। ਇਹਨਾ ਕਠਨਾਈਆਂ ਨੇ ਕਮਜ਼ੋਰ ਕਰਨ ਦੀ ਬਜਾਏ ਸਗੋਂ ਸਖਤ ਜਾਨ ਕਰ ਦਿੱਤਾ, ਇਸ ਔਖੇ ਦੌਰ ਵਿਚ ਕਈ ਅੰਦਰਲੇ ਹਿਤੂ ਸੱਜਣਾਂ ਤੇ ਰਿਸ਼ਤੇਦਾਰਾਂ ਭਰਵਾਂ ਸਾਥ ਨਿਭਾਇਆ। ਗੁਰੂ ਚੱਕੋਂ ਵਹਿਮੀ ਜੀ ਦੇ ਵੱਡੇ ਮਾਮਾ ਇੰਦਰ ਸਿੰਘ ਜੀ ਨੇ ਆਪਣਾ ਪੁੱਤਰ ਉਜਾਗਰ ਸਿੰਘ ਪੱਕੇ ਤੌਰ ਤੇ ਹਿੰਦੂ ਚੱਕ ਟਿਕਾ ਦਿੱਤਾ, ਅਤੇ ਛੋਟੇ ਮਾਮਾ ਸੋਹਣ ਸਿੰਘ ਜੀ ਜੋ ਦੂਰ ਦੂਰ ਤੱਕ ਖੜਕੇ ਦੜਕੇ ਵਜੋਂ ਜਾਣੇ ਜਾਂਦੇ ਸਨ, ਮਹੀਨਿਆਂ ਬੱਧੀ ਏਥੇ ਡੇਰਾ ਲਾਈ ਰੱਖਣਾ। ਵੱਡੇ ਬਹਿਨੋਈ ਮਹੰਤ ਲਾਭ ਸਿੰਘ ਚਵਿੰਡਾ ਛੋਟੇ ਬਹਿਨੋਈ ਸ. ਕਰਤਾਰ ਸਿੰਘ ਜੀ ਲਾਲੇਪੁਰ ਅਤੇ ਮੁਰੀਦਕਿਆਂ ਵਾਲੀ ਭੂਆ ਦੇ ਪੁੱਤਰਾਂ ਸੁਰੈਣ ਸਿੰਘ ਗੁਰਬਚਨ ਸਿੰਘ ਨੇ ਬੜਾ ਡਟ ਕੇ ਔਖਾ ਵੇਲਾ ਕੱਢਿਆ।

ਬਾਪੂ ਜੀ ਨੇ ਓਹ ਵੇਲਾ ਚੇਤੇ ਕਰ ਕੇ ਉਰਦੂ ਦਾ ਇਕ ਸ਼ੇਅਰ ਸੁਣਾਇਆ ਕਰਨਾ—'ਇਸ ਤਰ੍ਹੇ ਤਾਕਤ ਮੁਝ ਮੇਂ ਬਰਦਾਸ਼ਤਿ ਆ ਗਈ, ਮਸ਼ਕੂਰ ਹੂੰ ਤੇਰੇ ਸਿਤਮ ਬੇ ਹਿਸਾਬ ਕਾ' ਜਿੰਨੀਆਂ ਔਕੜਾਂ ਵੱਧ, ਓਨਾ ਤਜਰਬਾ-ਹੌਸਲਾ ਵੱਧ ਹੁੰਦਾ ਗਿਆ। ਪਿੰਡ ਦੇ ਸ਼ਰਾਬੀਆਂ ਨੇ ਪੀ ਕੇ, ਗਰੀਬਾਂ ਦੇ ਘਰਾਂ ਅੱਗੇ ਚਾਂਗਰਾਂ ਮਾਰਨੀਆਂ ਤਾਂ ਨੌਜਵਾਨ ਨੰਬਰਦਾਰ ਨੇ, ਸਾਥੀਆਂ ਨਾਲ ਜਾਂ ਪੁਲਿਸ ਰਾਹੀਂ ਓਹਨਾਂ ਨੂੰ ਖਦੇੜ ਦੇਣਾ। ਇਹੋ ਜਹੇ ਕੰਮਾਂ ਤੋਂ 'ਵਹਿਮੀ, ਤੋਂ ਪਹਿਲਾਂ ਪਿੰਡ ਵਿਚ

---

* ਅਨੰਦ ਭਾਵ ਆਨੰਦ ਕਾਰਜ, ਵਿਆਹ... ਸੰਪਾਦਕ

ਉਪਨਾਮ 'ਸਿੰਘ ਜੀ', ਪੈ ਗਿਆ। ਏਨੇ ਝਗੜੇ ਝਾਂਜਿਆਂ ਦੇ ਬਾਵਜੂਦ ਅਲਬੇਲਾਪਨ ਬਣਿਆ ਰਿਹਾ। ਅੱਜ ਰੋੜੀ ਸਾਹਿਬ ਪੂਰਨਮਾਸ਼ੀ ਮੇਲੇ ਤੇ ਕਵੀ ਦਰਬਾਰ ਵਿਚ ਹਿੱਸਾ ਲਿਆ ਏ ਤਾਂ ਕੱਲ੍ਹ ਨੂੰ ਕੋਟਲੀ ਮੁਗਲਾਂ ਕੱਵਾਲੀਆਂ ਦੀ ਮਸਤੀ ਮਾਣੀ ਜਾ ਰਹੀ ਏ, ਪਰਸੋਂ ਇਸਾਈਆਂ ਦੇ ਗਿਰਜੇ ਜਾਣ ਵਾਸਤੇ ਸੱਦਾ ਆਇਆ ਏ ਤਾਂ ਚੌਥੇ ਗੁਜਰਾਂ ਵਾਲੇ ਨਾਮਧਾਰੀਆਂ ਦੇ ਦਰਸ਼ਨ ਮੇਲੇ ਵੀ ਜ਼ਰੂਰੀ ਕਰਨੇ ਹਨ। ਖੁੱਲ ਖੁਲਾਸੇ ਸੁਭਾ ਵਾਲੇ ਸਮਰੱਥ ਨੌਜਵਾਨ ਨੂੰ ਹਰ ਸੰਸਥਾ ਨੇ ਆਪਣੇ ਵੱਲ ਖਿੱਚਣ ਲਈ ਜਤਨ ਕਰਨਾ ਸ਼ੁਰੂ ਕੀਤਾ ਹੋਇਆ ਸੀ, ਪਰ ਗੁਜਰਾਂਵਾਲੇ ਇਕ ਮੇਲੇ ਵਿਚ, ਲੱਕ ਦੁਆਲੇ ਆਸਣ ਬੰਨ੍ਹ ਕੇ ਭੌਣੀ ਨਾਲ ਪਾਣੀ ਖਿੱਚਦੇ ਨੂੰ ਪਰਮ ਪਾਰਖੂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਮੇਹਰ ਦੀ ਨਿਗ੍ਹਾ ਨਾਲ ਵੇਖ ਕੇ, ਪੁਛਿਆ— "ਸੁੰਦਰ ਸੋਧੀਆ! ਤੇਰਾ ਨਗਰ ਕੇਹੜਾ ਏ ?" ਡੋਲ ਧਰ ਕੇ, ਬੜੇ ਅਦਬ ਨਾਲ ਨਮਸਕਾਰ ਕਰਦਿਆਂ ਅਰਜ਼ ਕੀਤੀ—ਗਰੀਬ ਨਿਵਾਜ ਜੀ! ਮੇਰਾ ਪਿੰਡ ਹਿੰਦੂ ਚੱਕ ਹੈ! ਸਤਿਗੁਰੂ ਜੀ ਬੜਾ ਬਿਗਸ ਕੇ ਬਚਨ ਕੀਤਾ— "ਤੇਰਾ ਚਿਹਨ ਚੱਕ੍ਰ ਦੱਸਦਾ ਏ, ਬਾਬੇ ਦਿਆਲ ਸਿੰਘ ਅਤਰ ਸਿੰਘ ਦੀ ਅੰਸ ਵਿਚੋਂ ਹੋਏਂਗਾ!" ਫਿਰ ਬੇਨਤੀ ਕੀਤੀ— ਜੀ ਸੱਚੇ ਪਾਤਸ਼ਾਹ! ਬਾਪੂ ਦਿਆਲ ਸਿੰਘ ਜੀ ਮੇਰੇ ਦਾਦਾ ਜੀ ਸਨ!" ਫਿਰ ਫੁੱਲ ਵਰਖਾ ਹੋਈ— ਤੇਰੇ ਦਾਦਾ ਜੀ ਦੇ ਸਮੇਂ ਗੁਰੂ ਹਰੀ ਸਿੰਘ ਜੀ ਨਾਲ ਮੈਂ ਤੇਰੇ ਪਿੰਡ ਗਿਆ ਸਾਂ, ਉਸ ਤੋਂ ਬਾਦ ਫਿਰ ਸਮਾਂ ਨਹੀਂ ਬਣਿਆ। ਸਿੱਖ ਫਿਰ ਨਿਮਰਤਾ ਵਿਚ ਝੁਕਿਆ—ਮੇਰੇ ਪਿਤਾ ਸ. ਸੰਤ ਸਿੰਘ ਜੀ ਕਛੇਹਰੇ ਦੇ ਪੱਕੇ ਪਰ ਉਤੋਂ ਚਾਦਰਾ ਵੀ ਬੰਨ ਲੈਂਦੇ ਸਨ ਅਤੇ ਮੇਲਿਆਂ ਵਿਚ ਨਮਸਕਾਰ ਕਰਕੇ ਆਮ ਸਿੱਖਾਂ ਵਾਂਗ ਦੂਰ ਜਾ ਬੈਠਦੇ ਸਨ— ਫਿਰ ਉਚੇਰੀ ਬਖਸ਼ਿਸ਼ ਹੋਈ। ਹੁਣ ਉਚੇਚਾ ਆ ਕੇ ਮਿਲਿਆ ਕਰ, ਕਰਮਫਰਮਾ ਨੇ ਕੋਈ ਕਸਰ ਨਾ ਰਹਿਣ ਦਿੱਤੀ। ਸਿੱਖ ਤਰਨ ਸਿੰਘ ਤੋਂ ਸੰਤ ਤਰਨ ਸਿੰਘ ਬਣ ਗਿਆ। ਸ਼ੁਧ ਸੋਨੇ ਵਿਚੋਂ ਹੁਣ ਸੁਗੰਧੀ ਔਣ ਲੱਗ ਪਈ। ਨਾਮਧਾਰੀ ਮੇਲਿਆਂ ਤੇ ਜਾਣਾ ਨਿੱਤ ਕਰਮ ਬਣ ਗਿਆ।

### ਇਤਿਹਾਸ ਲਿਖਾਰੀ

ਇਕ ਮੇਲੇ ਤੇ ਹੱਥ ਵਿਚ ਕਲਮ ਕਾਪੀ ਵੇਖ ਕੇ ਸ੍ਰੀ ਸਤਿਗੁਰੂ ਜੀ ਨੇ ਕੋਲ ਬੁਲਾ ਕੇ ਬੜੇ ਪਿਆਰ ਨਾਲ ਪੁੱਛਿਆ, ਕੀ ਲਿਖਿਆ ਜਾ ਰਿਹਾ ਏ। ਅਰਜ ਕੀਤੀ ਗਰੀਬ ਨਿਵਾਜ਼ ਜੀ ਮੈਂ ਝੱਕਦਾ ਹੋਇਆ ਅਰਜ਼ ਨਹੀਂ ਕਰ ਸੱਕਿਆ, ਆਪ ਜੀ ਸਮਾਂ ਦੇਣ ਦੀ ਬਖਸ਼ਸ਼ ਕੀਤੀ ਏ ਤਾਂ ਅਰਜ਼ ਕਰਦਾ ਹਾਂ— ਸਾਡਾ ਪੁਰਾਤਨ ਗੁਰ ਇਤਿਹਾਸ ਜਾਪਦਾ ਏ ਨਾਲੋਂ ਨਾਲ ਨਹੀਂ ਲਿਖਿਆ ਗਿਆ ਇਸ ਕਾਰਨ ਬੜੇ ਨਿਰਨਿਆਂ ਦੀ ਮੰਗ ਕਰਦਾ ਹੈ... ਜੇ ਆਗਿਆ ਹੋਵੇ ਮੈਂ ਆਪ ਜੀ ਦਾ ਸਮਾਂ ਅੱਖੀਂ ਵੇਖ ਕੇ ਨਾਲੋਂ ਨਾਲ ਲਿਖਣਾ ਚਾਹੁੰਦਾ ਹਾਂ।" ਪਾਤਸ਼ਾਹ ਬਹੁਤ ਖੁਸ਼ ਹੋ ਕੇ ਬਚਨ ਕੀਤਾ—ਵਾਹ ਵਾਹ! ਜੇ ਤੇਰੇ ਕੋਲੋਂ ਸੰਗਤ ਦੀ ਏਹ ਸੇਵਾ ਹੋ ਸਕੇ, ਤੇਰੇ ਜਿਹਾ ਵਡਭਾਗਾ ਹੋਰ ਕੌਣ ਹੋਵੇਂਗਾ-ਬਾਲੇ ਸੰਧੂ, ਸੰਤ ਸੰਤੋਖ ਸਿੰਘ ਜੀ ਵਾਂਗ ਤੇਰਾ ਨਾਂ ਵੀ ਅਮਰ ਹੋ ਜਾਵੇਂਗਾ।"

ਸਿੱਖ ਬੇਨਤੀ 'ਚ ਨਿਵਿਆਂ, "ਪਾਤਸ਼ਾਹੋ! ਲਿਖਣ ਬਾਰੇ ਸਿੱਖਿਆ ਦੇਣ ਦੀ ਕਿਰਪਾ ਕਰੋ।" ਹੁਕਮ ਹੋਇਆ, "ਭਾਵੇਂ ਅੱਗੇ ਹੀ ਤੇਰੀ ਕੁਲ ਬੜੀ ਉੱਤਮ ਤੇ ਸਚਿਆਰੀ ਹੈ। ਫਿਰ ਵੀ ਲਿਖਣ ਵੇਲੇ ਮੇਰੇ ਜਾਂ ਹੋਰ ਕਿਸੇ ਬਾਰੇ ਸਿਫਤੀ ਵੀ ਮੁਬਾਲਗੇ ਵਾਲੀ ਗੱਲ ਕਦੀ ਨਹੀਂ ਲਿਖਣੀ। ਜੇਹੜੀ ਗੱਲ ਪੂਰੀ ਸਪਸ਼ਟ ਨਾ ਹੋਵੇ ਓਹ ਛੱਡ ਤਾਂ ਦੇਣੀ, ਪਰ ਕੋਲੋਂ ਬਣਾ ਕੇ ਨਹੀ ਲਿਖਣੀ।" ਸੱਚੇ ਪਾਤਸ਼ਾਹ ਜੀ! ਆਪ ਜੀ ਬਾਰੇ ਹੁਣ ਤੋਂ ਪਹਿਲੇ ਸਮੇਂ ਦੀ ਵਾਰਤਾ ਕਿਵੇਂ ਪੂਰੀ ਕਰਾਂ ?" ਠੀਕ ਹੈ! ਮੇਰੇ ਬਾਰੇ ਸਭ ਤੋਂ ਪਹਿਲਾਂ ਮਾਤਾ ਜੀਉਣ ਕੌਰ ਜੀ ਤੋਂ ਪੁੱਛ ਕੇ ਲਿਖਣਾ ਹੋਵੇਗਾ ਅਤੇ ਪੁੱਛਣ ਲੱਗਿਆਂ ਝਾਕਾ ਸੰਕੋਚਣ ਨਹੀਂ ਕਰਨਾ ਕਦੇ ਵੀ।"

### 'ਵਹਿਮੀ' ਨਾਮ ਪੱਕਣਾ

ਸ੍ਰੀ ਭੈਣੀ ਸਾਹਿਬ ਮੇਲੇ ਤੇ ਗਿਆਂ, ਮਾਤਾ ਜੀਵਨ ਕੌਰ ਜੀ ਤੋਂ ਸਤਿਗੁਰੂ ਜੀ ਦੇ ਜਨਮ, ਬਚਪਨ,ਚੋਚਕ ਬਾਰੇ ਪੁੱਛ ਕੇ ਲਿਖਣ ਲੱਗਿਆਂ ਹਰ ਗੱਲ ਨੂੰ ਬੜਾ ਘੋਖਣਾ ਸ਼ੁਰੂ ਕੀਤਾ ਤਾਂ ਜਗਤਮਾਤਾ ਨੇ ਸਹਿ ਸੁਭਾ ਕਿਹਾ—ਭਾਈ! ਤੂੰ ਤਾਂ ਬੜਾ ਬਹਿਮੀ ਹੈਂ!

ਪਹਿਲਾਂ ਆਪਣੀ ਜਨਮ ਦਾਤੀ ਮਾਤਾ ਜੀਵਾਂ ਜੀ (ਜਿਉਣ ਕੌਰ) ਤੋਂ, ਅਤੇ ਹੁਣ ਗੁਰ ਮਾਤਾ ਜੀਵਨ ਕੌਰ ਜੀ ਤੋਂ, ਇੱਕੋ ਖ਼ਿਤਾਬ ਮਿਲ ਜਾਣ ਕਰਕੇ, ਆਪਣੇ ਨਾਂ ਨਾਲ ਪੱਕੇ ਤੌਰ ਤੇ 'ਵਹਿਮੀ' ਜੋੜ ਕੇ 'ਤਰਨ ਸਿੰਘ ਵਹਿਮੀ, ਬਣ ਗਏ ਅਤੇ ਲਿਖਣ ਲੱਗ ਪਏ। ਸ੍ਰੀ ਸਤਿਗੁਰੂ ਜੀ ਨੇ ਵੀ 'ਵਹਿਮੀ ਜੀ, ਕਹਿ ਕੇ ਬੁਲੌਣਾ। ਜੇ ਕਿਸੇ ਨੇ ਇਸ ਉਪਨਾਮ ਤੇ ਇਤਰਾਜ਼ ਕੀਤਾ ਤਾਂ "ਅਵੱਲ ਸੀ ਅੱਲਾ ਕੱਲਾ ਚੰਗਾ ਭਲਾ ਵੱਸਦਾ ਸੀ, ਚਾ ਆਇਆ ਵਹਿਮ ਪਏ ਰਚਨਾ ਰਚਾਈ, ਚਾ" ਲੰਮੀ ਕਵਿਤਾ ਲਿਖ ਕੇ 'ਸਤਿਜੁਗ, ਵਿਚ ਛਪਵਾ ਦਿੱਤੀ।

(ਚਲਦਾ)

—ਬੁੱਧੀ ਮੈੜੀ, ਡਾਕ. ਅਮਰਾਸਰ
ਥਾਣਾ ਏਲਨਾਬਾਦ (ਸਿਰਸਾ)

# ਪ੍ਰੋ. ਕਿਰਪਾਲ ਸਿੰਘ ਕਸੇਲ ਰਚਿਤ ਗ੍ਰੰਥ ਤਵਰੀਖ ਸੰਤ ਖਾਲਸਾ

## ਪੰਜਾਬ ਦਾ ਜਿਊਂਦਾ ਗੁਰਾਂ ਦੇ ਨਾਂ ਤੇ

*—ਸੁਵਰਨ ਸਿੰਘ ਵਿਰਕ*

*ਸਾਹਿਤ ਜਗਤ ਦੀ ਮਹਾਨ ਅਨੁਭੂਤੀ, ਪ੍ਰੋ. ਕਿਰਪਾਲ ਸਿੰਘ ਕਸੇਲ ਹੋਰਾਂ ਨੇ ਇਕ ਮਹਾਨ ਗ੍ਰੰਥ "ਤਵਾਰੀਖ਼ ਸੰਤ ਖ਼ਾਲਸਾ-ਗੁਰ ਇਤਿਹਾਸ" ਭਾਗ ਪਹਿਲਾ ਲਿਖਿਆ ਹੈ। ੯੦੩ ਸਫਿਆਂ ਦਾ ਇਹ ਵੱਡ-ਆਕਾਰੀ ਗ੍ਰੰਥ ਇਸ ਹੋਲੇ ਮਹੱਲੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਕਰ ਕਮਲਾਂ ਦੁਆਰਾ ਪ੍ਰਕਾਸ਼ਮਾਨ ਕੀਤਾ ਗਿਆ। ਇਸ ਗ੍ਰੰਥ ਦਾ ਆਦਿ ਕਥਨ, ਸ. ਸੁਵਰਨ ਸਿੰਘ ਵਿਰਕ ਹੋਰਾਂ ਲਿਖਿਆ ਹੈ। ਇਹ ਭੂਮਿਕਾ ਵਰਗੀ ਲਿਖਤ ਵੀ ਵੱਡੇ ਮਹੱਤਵ ਵਾਲੀ ਹੈ। ਗ੍ਰੰਥ ਪ੍ਰਕਾਸ਼ਤ ਹੋਣ ਤੇ ਕਸੇਲ ਜੀ ਨੂੰ ਵਧਾਈ ਦਿੰਦਿਆਂ ਇਹ ਲੇਖ ਇਥੇ ਸੂਚਨਾ ਵਜੋਂ ਹੀ ਛਾਪ ਰਹੇ ਹਾਂ।*

*—ਸੰਪਾਦਕ*

ਪੰਜਾਬ ਦਾ ਇਤਿਹਾਸ ਭਾਵੇਂ ਪੂਰਵ ਸਿੰਧ ਘਾਟੀ, ਸਿੰਧ ਘਾਟੀ ਅਤੇ ਵੈਦਿਕ ਸੰਸਕ੍ਰਿਤੀਆਂ ਨੂੰ ਆਪਣੇ ਕਲੇਵਰ ਵਿਚ ਲੈਂਦਾ ਹੈ, ਪਰ ਇਸ ਦਾ ਆਧੁਨਿਕ ਚਿਹਰਾ-ਮੋਹਰਾ ਨਿਖਾਰਨ ਅਤੇ ਨੁੱਕ ਥੰਨ੍ਹਣ ਦਾ ਕੰਮ ਸਿੱਖ ਸੰਸਕ੍ਰਿਤੀ ਜਾਂ ਗੁਰੂ ਕਾਲ ਵਿਚ ਹੀ ਹੋਇਆ ਹੈ। ਭਾਵੇਂ ਸਾਡਾ ਭਾਈ ਗੁਰਦਾਸ ਹੈ ਜਾਂ ਪ੍ਰੋਫੈਸਰ ਪੂਰਨ ਸਿੰਘ ਅਤੇ ਭਾਵੇਂ ਓਧਰਲੇ ਪੰਜਾਬ ਦਾ ਸਾਡਾ ਚਿੰਤਕ ਸਿਬਤੁਲ ਹਸਨ ਜ਼ੈਗਮ, ਸੌ ਸਿਆਣਿਆਂ ਦੀ ਇਕੋ ਮੱਤ ਵਾਂਗੂ, ਸਾਰੇ ਸਹਿਮਤ ਹਨ ਕਿ ਸਾਂਝੀ ਪੰਜਾਬੀਅਤ ਦੇ ਨਕਸ਼ ਉਘਾੜਣ, ਤਰਾਸ਼ਣ ਦਾ ਕੰਮ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਰੂਹਾਨੀ ਵਾਰਿਸਾਂ ਦੇ ਹੱਥੋਂ ਨੇਪਰੇ ਚੜ੍ਹਿਆ। ਇਹ ਵੀ ਪੰਜਾਬੀ ਸੁਭਾਅ ਦੀ ਵਿਲੱਖਣਤਾ ਗਿਣੀ ਜਾਏਗੀ ਕਿ ਉਸ ਨੇ ਕੁਝ ਅਪਵਾਦਾਂ ਨੂੰ ਛੱਡ ਕੇ ਇਕ ਪੁਰਖੀ ਰਾਜ ਤੰਤਰ ਨੂੰ ਮਨੋਂ ਨਹੀਂ ਚਾਹਿਆ। ਮੁੱਢਲੇ ਸਮੇਂ ਵਿਚ ਇਥੇ ਪੰਚਾਇਤ ਪ੍ਰਣਾਲੀ ਤੇ ਆਧਾਰਿਤ ਜਨਪਦਾਂ ਦੀ ਸਰਦਾਰੀ ਸੀ। ਵਿਅਕਤੀਗਤ ਰਾਜ ਸੱਤਾ ਤੋਂ ਨਾਬਰ ਰਹਿਣ ਵਾਲਾ ਪੰਜਾਬੀ ਕਿਰਦਾਰ, ਆਪਣੇ ਸੰਤਾਂ, ਭਗਤਾਂ, ਸੂਫ਼ੀਆਂ ਤੋਂ ਵਾਰਨੇ ਜਾਂਦਾ ਹੈ ਅਤੇ ਆਪਣੇ ਗੁਰੂ ਦੀ ਸੰਗਤ ਵਿਚ ਜਾ ਕੇ ਉਸੇ ਜੋਗਾ ਹੋ ਜਾਂਦਾ ਹੈ। ਉਹ ਆਪਣੇ ਸਿਰ ਨੂੰ ਗੁਰੂ ਦੀ ਅਮਾਨਤ ਸਮਝਦਾ ਹੈ, ਇਸੇ ਲਈ ਪ੍ਰੀਖਿਆ ਦੀ ਕਿਸੇ ਵੀ ਘੜੀ ਵਿਚ, ਇਸ ਦਾ ਬਹੁਤਾ ਮੋਹ ਨਹੀਂ ਕਰਦਾ। ਇਸ ਆਪਾਵਾਰ ਭਾਵਨਾ ਨੇ ਹੀ ਇਤਿਹਾਸ ਦਾ ਰੁਖ ਬਦਲ ਕੇ ਰੱਖ ਦਿੱਤਾ ਜਿਸ ਲਈ ਗੁਰੂ ਅਤੇ ਉਸ ਦਾ ਸਾਜਿਆ ਖਾਲਸਾ ਜ਼ਿੰਮੇਵਾਰ ਸਨ।

ਗੁਰੂ ਨਾਨਕ ਨੇ ਮਜ਼ਬਾਂ ਫਿਰਕਿਆਂ ਅਤੇ ਮੱਤਾਂ ਮਤਾਂਤਰਾਂ ਨੂੰ ਘੋਖਣ ਤੋਂ ਬਾਅਦ,ਆਪਣੀ ਸੋਚ ਵਿਚੋਂ ਜੋ ਵੀ ਵੇਲਾ ਵਿਹਾ ਚੁੱਕਿਆ ਸੀ ਅਤੇ ਸਮਾਜ ਦੀ ਅਗਰਗਾਮੀ ਤੋਰ ਲਈ, ਪੈਰਾ ਦੀਆਂ ਬੇੜੀਆਂ ਬਣਿਆ ਸੀ, ਉਸ ਨੂੰ ਪੁਰਾਣੇ ਉਛਾੜ ਵਾਂਗੂ ਵਗਾਹ ਮਾਰਿਆ। ਨਵੀਂ ਨਿਆਰੀ ਜ਼ਿੰਦਗੀ ਦੀ ਉਸਾਰੀ ਵਿਚ ਹਿੱਸਾ ਪਾਉਣ ਵਾਲੇ ਸ਼ੁਭ ਗੁਣਾਂ ਤੇ ਆਪਣੀ ਪਰਵਾਨਗੀ ਦੀ ਮੋਹਰ ਲਾ ਦਿੱਤੀ। ਸਦੀਆਂ ਤੋਂ ਜਾਬਰਾਂ ਤੇ ਧਾੜਵੀਆਂ ਦੇ ਘੋੜਿਆਂ ਦੇ ਖੁਰਾਂ ਹੇਠ ਲਿਤਾੜੇ ਇਸ ਭੂ-ਭਾਗ ਨੇ ਹੁਣ ਤਕ ਅੱਗ ਅਤੇ ਤਲਵਾਰ ਦੀ ਖੇਡ ਹੀ ਵੇਖੀ ਸੀ। ਹੁਣ ਮਰਦਾਨੇ ਦੀ ਰਬਾਬ ਨਾਲ ਸੁਰ ਹੋਈ ਬਾਬੇ ਦੀ ਇਲਾਹੀ ਬਾਣੀ ਨੇ ਜੀਵਨ ਨੂੰ ਫਿਰ ਮਉਲਣ ਲਾ ਦਿੱਤਾ। ਮਨ ਮਸਤਕ ਦੇ ਹਨੇਰੇ ਕੋਨਿਆਂ ਵਿਚ ਲਟਕਣ ਵਾਲੇ ਭਰਮ ਭੁਲੇਖੇ, ਅੰਧ ਵਿਸ਼ਵਾਸ ਅਤੇ ਕਰਮਕਾਂਡਾਂ ਦੇ ਜਾਲੇ ਲਹਿਣੇ ਸ਼ੁਰੂ ਹੋ ਗਏ। ਜ਼ਿੰਦਗੀ ਆਪਣੀ ਸਾਵੀਂ ਪੱਧਰੀ ਤੋਰ ਤੇ ਅੱਗੇ ਵੱਧਣ ਲੱਗੀ। ਦੂਜਿਆਂ ਦੀ ਕਿਰਤ ਕਮਾਈ ਤੇ ਪਲਣ ਵਾਲੇ ਮਲਕ ਭਾਗੋਆਂ ਦੀ ਥਾਂ, ਦਸਾਂ ਨਹੁੰਆਂ ਦੀ ਸੁੱਚੀ ਕਾਰ ਕਰਨ ਵਾਲੇ ਭਾਈ ਲਾਲੋਆਂ ਨੂੰ ਆਦਰ ਮਾਣ ਬਖਸ਼ਿਆ ਗਿਆ। ਮਾਇਆ ਦੀ ਸਰਦਾਰੀ ਨੂੰ ਹਿਕਾਰਤ ਦੀ ਨਜ਼ਰ ਨਾਲ ਵੇਖਿਆ ਗਿਆ ਅਤੇ ਨਾਮ ਦੀ ਤਰਜ਼ੇ-ਜ਼ਿੰਦਗੀ ਨੂੰ ਵਡਿਆਇਆ ਗਿਆ। ਸਮੂਹਿਕ ਮਿਹਨਤ ਨਾਲ ਪੈਦਾ ਹੋਏ ਪਦਾਰਥ ਨੂੰ ਵੰਡ ਛਕਣ ਦੀ ਜਾਂਚ ਸਿਖਾਈ ਅਤੇ ਸਾਰਿਆਂ ਦੇ ਸੁਖਾਲੇ ਵੱਸਣ ਲਈ ਇਕ 'ਹਲੇਮੀ ਰਾਜ' ਦੀ ਕਾਮਨਾ ਕੀਤੀ।

ਕਿਸੇ ਕੌਮ ਦੀ ਘਾੜਤ ਵਿਚ ਆਪਣੀ ਭਾਸ਼ਾ ਦੇ ਮਹੱਤਵ ਨੂੰ ਸਮਝਦਿਆਂ, ਪੰਜਾਬੀ ਬੋਲੀ ਅਤੇ ਇਸ ਦੀ ਵਿਗਿਆਨਿਕ ਲਿੱਪੀ, ਗੁਰਮੁਖੀ ਨੂੰ ਹੋਰ ਵਿਕਸਿਤ ਕੀਤਾ ਗਿਆ। ਆਪਣੀ ਸੰਗਤ ਦੇ ਮਨਾਂ ਵਿਚੋਂ ਕਿਸੇ ਤਰ੍ਹਾਂ ਦੀ ਵੀ ਹੀਣ ਭਾਵਨਾ ਨੂੰ ਮੁੱਢੋਂ ਉਖਾੜਨ ਲਈ ਹੀ, ਉਨ੍ਹਾਂ ਨੂੰ ਬਾਣੀ ਅਤੇ ਬਾਣੇ ਨਾਲ ਜੋੜਿਆ ਗਿਆ। ਬਾਣੀ ਆਤਮਕ ਮਾਰਗ ਦੀ ਨਿਸ਼ਾਨਦੇਹੀ

ਕਰਦੀ ਅਤੇ ਬਾਣਾ ਗੁਰ ਸੰਗਤ ਦੀ ਵੱਖਰੀ ਪਛਾਣ ਨੂੰ ਸਥਾਪਿਤ ਕਰਦਾ। ਧਰਮ ਦੀ ਕਿਰਤ-ਵਿਰਤ ਕਰਕੇ, ਇਲਾਹੀ ਨਦਰਾਂ ਨਾਲ ਨਿਹਾਲ ਹੋਣ ਵਾਲੇ ਇਸ ਪੰਥ ਨੂੰ ਪੰਜਾਬੀ ਜਨ-ਜੀਵਨ ਨੇ ਆਪਣੇ ਡਾਢਾ, ਅਨੁਕੂਲ ਜਾਣਿਆ। ਇਸੇ ਲਈ ਕਿਰਸਾਣੀ ਕਰਨ ਵਾਲੇ, ਵਣਜ ਵਿਉਪਾਰ ਕਰਨ ਵਾਲੇ, ਦਸਤਕਾਰੀਆਂ ਨਾਲ ਸਬੰਧਿਤ ਲੋਕ, ਧੜਾਧੜ ਬਾਬੇ ਦੇ ਘਰ ਨਾਲ ਜੁੜਨੇ ਸ਼ੁਰੂ ਹੋ ਗਏ।

ਇਤਿਹਾਸਕਾਰਾਂ ਦਾ ਮੱਤ ਹੈ ਕਿ ਹਿੰਦੂ ਧਰਮ ਦਾ ਹਾਜ਼ਮਾ ਬੜਾ ਵਿਸ਼ਾਲ ਹੈ। ਬੁੱਧ ਵਰਗੇ ਵਿਸ਼ਵ ਪੱਧਰ ਤੇ ਫੈਲੇ ਮੱਤ ਨੂੰ ਇਸ ਨੇ ਆਪਣੇ ਵਿਚ ਜਜ਼ਬ ਕਰ ਲਿਆ ਤਾਂ ਫਿਰ ਸਿੱਖ ਧਰਮ ਕਿਵੇਂ ਬਚਿਆ ਰਿਹਾ ? ਇਸ ਦਾ ਸਿਹਰਾ ਵੀ 'ਗੁਰ-ਪ੍ਰਣਾਲੀ' ਸਿਰ ਬੱਝਦਾ ਹੈ ਜੋ ਆਪਣੀ ਵੱਖਰੀ ਹੋਂਦ ਰੱਖਣ ਵਿਚ ਸਫਲ ਸੀ। ਆਦਿ ਗੁਰੂ ਦੇਵ ਜੀ ਨੇ ਆਪਣੇ ਜਿਊਂਦੇ ਜੀ ਭਾਈ ਲਹਿਣਾ ਜੀ ਨੂੰ ਅੰਗ ਲਾ ਕੇ, ਗੁਰੂ ਅੰਗਦ ਸਾਹਿਬ ਹੋਣ ਦਾ ਮਾਣ ਬਖਸ਼ਿਆ। ਉਨ੍ਹਾਂ ਨੇ ਰੂਹਾਨੀ ਵਿੱਦਿਆ ਅਤੇ ਸਰੀਰਕ ਵਿੱਦਿਆ ਹਾਸਲ ਕਰਨ ਤੇ ਇਕੋ ਜਿਹਾ ਜ਼ੋਰ ਦਿੱਤਾ ਤਾਂ ਕਿ ਗੁਰੂ ਦਾ ਸਿੱਖ ਕਿਸੇ ਵੀ ਹੈਂਕੜਬਾਜ਼ ਅੱਗੇ ਐਵੇਂ ਅਦਨਾ ਜਿਹਾ ਨਜ਼ਰ ਨਾ ਆਵੇ। ਗੁਰੂ ਅਮਰਦਾਸ ਜੀ ਨੇ ਬਿਰਧ ਅਵਸਥਾ ਵਿਚ ਜਿਥੇ ਸੇਵਾ ਦੇ ਉੱਚੇ ਮਿਆਰ ਕਾਇਮ ਕਰਕੇ ਆਪਣੇ ਸਤਿਗੁਰੂ ਨੂੰ ਰੀਝਾਇਆ ਸੀ ਉਥੇ ਸਦਾ ਅਨੰਦ ਦੀ ਅਵਸਥਾ ਵਿਚ ਰਹਿਣ ਵਾਲੀ ਸੰਗਤ ਲਈ ਅਤੇ ਹੋਰ ਅਭਿਆਗਤਾਂ ਲਈ ਗੁਰੂ ਕੇ ਲੰਗਰ ਦੀ ਪਰੰਪਰਾ ਨੂੰ ਹੋਰ ਵਿਕਸਿਤ ਕੀਤਾ- ਜਿਥੇ ਬਾਦਸ਼ਾਹ ਅਤੇ ਫਕੀਰ ਇਕੋ ਪੰਗਤ ਵਿਚ ਬੈਠ ਕੇ ਪ੍ਰਸ਼ਾਦ ਅਚਵਦੇ ਸਨ। ਨਿੱਤ ਨਵੇਂ ਸੂਰਜ, ਨਵੇਂ ਦਿਸਹੱਦੇ ਗ੍ਰਹਿਣ ਕਰਨ ਵਾਲੀ, ਸਿੱਖ ਸੰਗਤ ਦੇ ਕੇਂਦਰੀ ਤੀਰਥ ਸਥਲ ਦੀ ਲੋੜ ਮਹਿਸੂਸਦਿਆਂ, ਗੁਰੂ ਰਾਮਦਾਸ ਜੀ ਨੇ ਗੁਰੂ ਕੇ ਚੱਕ ਦੇ ਤੌਰ ਤੇ ਸ੍ਰੀ ਅੰਮ੍ਰਿਤਸਰ ਦੀ ਮੋਹੜੀ ਕੀ ਗੱਡੀ, ਇੱਥੇ ਵਣਜ ਅਤੇ ਉਦਯੋਗ ਵੀ ਵਿਕਸਿਤ ਹੋਣ ਲੱਗ ਪਏ। ਸਿੱਖ ਸਤਿਗੁਰੂ ਸਾਹਿਬਾਨ ਅਤੇ ਹੋਰ ਭਗਤ ਸੰਤ-ਜਨਾਂ ਸੂਫ਼ੀਆਂ ਦੀ ਬਾਣੀ ਦੀ ਪ੍ਰਮਾਣਿਕਤਾ ਬਣਾਈ ਰੱਖਣ ਲਈ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਸਾਹਿਬ ਦੀ ਬੀੜ ਦਾ ਸੰਕਲਨ ਕੀਤਾ। ਬੇਅਦਬ ਬਾਦਸ਼ਾਹੀ ਸੱਤਾ ਅੱਗੇ ਝੁਕਣ ਦੀ ਥਾਂ ਸ਼ਹੀਦੀ ਵਰ੍ਹਨ ਦੀ ਪਰੰਪਰਾ ਦਾ ਮੁੱਢ ਬੰਨ੍ਹਿਆ। ਗੁਰੂ ਹਰਗੋਬਿੰਦ ਸਾਹਿਬ ਨੇ ਵੀ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰਕੇ, ਹਰਿਮੰਦਰ ਸਾਹਿਬ ਦੇ ਸਾਹਮਣੇ ਅਕਾਲ ਤਖਤ ਨੂੰ ਸੁਸ਼ੋਭਿਤ ਕਰਕੇ ਦਰਗਾਹੀ ਅਤੇ ਦੁਨਿਆਵੀ ਸੱਤਾ ਨੂੰ ਇਕਸੁਰ ਹੋ ਕੇ ਚੱਲਣ ਲਈ ਕਿਹਾ, ਤਾਂ ਕਿ ਨਿਰਬਲਾਂ, ਨਿਤਾਣਿਆਂ ਤੇ ਵਿਰਵਿਆਂ ਨੂੰ ਵੀ ਸਮਾਜਿਕ ਨਿਆਂ ਮਿਲ ਸਕੇ। ਗੁਰੂ ਹਰ ਰਾਇ ਸਾਹਿਬ ਨੇ ਬਾਗ ਬੂਟੇ ਲੁਆਕੇ, ਖੂਹ ਬਉਲੀਆਂ ਉਸਾਰ ਕੇ ਅਤੇ ਸ਼ਫਾਖਾਨੇ ਖੋਲ੍ਹ ਕੇ, ਪ੍ਰਕਿਰਤੀ ਨਾਲ ਮਨੁੱਖ ਦੇ ਸੰਤੁਲਨ ਨੂੰ ਬਣਾਈ ਰੱਖਣ ਦਾ ਆਹਰ ਵੀ ਕੀਤਾ ਅਤੇ ਜ਼ਰੂਰਤਮੰਦਾਂ ਲਈ ਗੁਰੂ ਘਰੋਂ ਮੁਫਤ ਇਲਾਜ ਦੀ ਸੁਵਿਧਾ ਵੀ ਪ੍ਰਦਾਨ ਕਰਵਾਈ। ਗੁਰੂ ਹਰ ਕ੍ਰਿਸ਼ਨ ਸਾਹਿਬ ਨੇ ਅਲਪ ਆਯੂ ਅਤੇ ਗੁਰਤਾ ਕਾਲ ਦੇ ਥੋੜ੍ਹੇ ਸਮੇਂ ਵਿਚ ਵਿੱਦਿਆ ਅਤੇ ਜਾਤ ਦੇ ਅਭਿਮਾਨੀਆਂ ਦੇ ਸਾਂਹਵੇਂ ਕਿਰਤੀ ਸ਼੍ਰੇਣੀ ਵਿਚੋਂ ਆਏ ਸਧਾਰਨ ਗੁਰਸਿੱਖਾਂ ਦਾ ਰੁਤਬਾ ਬੁਲੰਦ ਕੀਤਾ। ਗੁਰੂ ਤੇਗ ਬਹਾਦਰ ਨੇ ਵਿਚਾਰਧਾਰਾ ਦੀ ਆਜ਼ਾਦੀ ਲਈ ਆਪਣਾ ਠੀਕਰਾ ਦਿੱਲੀ ਦਰਬਾਰ ਦੇ ਸਿਰ ਭੰਨ ਕੇ ਘੱਟ ਗਿਣਤੀਆਂ ਦੇ ਮਨੁੱਖੀ ਅਧਿਕਾਰਾਂ ਲਈ ਅਨੂਠਾ ਬਲੀਦਾਨ ਦਿੱਤਾ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ ਅਤੇ ਪੁਰਖਿਆਂ ਦੁਆਰਾ ਵਿੱਢੀ ਲੜਾਈ ਵਿਚ ਨਾ ਸਿਰਫ ਸਰਬੰਸ ਕੁਰਬਾਨ ਕੀਤਾ ਸਗੋਂ ਧਰਤੀ ਦੇ ਅਸਲੀ ਪੁੱਤਰਾਂ ਨੂੰ ਹੀ ਇਸ ਦੀ ਰਾਜਸੀ ਸੱਤਾ ਦੇ ਹੱਕਦਾਰ ਐਲਾਨ ਦਿੱਤਾ। ਭਾਰੀ ਕੁਰਬਾਨੀਆਂ ਦੇ ਕੇ ਹਾਸਲ ਕੀਤੀ ਸਿੱਖ ਸੱਤਾ ਜਦੋਂ ਸਿੱਖੀ ਤੋਂ ਬੇਮੁੱਖ ਹੋ ਰਹੀ ਸੀ ਤਾਂ ਪੋਠੋਹਾਰ ਦੀ ਇਕ ਗੁੱਠ ਵਿਚ ਬੈਠੇ ਗੁਰੂ ਬਾਲਕ ਸਿੰਘ ਨੇ ਸਿੱਖੀ ਰੂਪੀ ਦੀਵੇ ਦੀ ਲੋਅ ਨੂੰ ਕਾਇਮ ਰੱਖਣ ਲਈ ਇਸ ਨੂੰ ਸੰਗਤ ਰੂਪੀ ਘੜੇ ਵਿਚ ਟਿਕਾਈ ਰੱਖਿਆ। ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਭਗਤ ਮਲੇਛ ਖਾਲਸੇ ਦੇ ਮੁਕਾਬਲੇ ਬਦੇਸ਼ੀ ਸਰਕਾਰ ਦਾ ਬਿਸਤਰਾ ਗੋਲ ਕਰਨ ਲਈ ਕੂਕਾ ਜਾਂ ਨਾਮਧਾਰੀ ਸੰਤ ਖਾਲਸਾ ਦੀ ਸਾਜਨਾ ਕਰਕੇ ਭਾਰਤ ਵਿਚ ਸਭ ਤੋਂ ਪਹਿਲਾ ਅਸਹਿਯੋਗ ਅੰਦੋਲਨ ਦਾ ਨਾਦ ਫੂਕ ਦਿੱਤਾ। ਗੁਰੂ ਹਰੀ ਸਿੰਘ ਜੀ ਨੇ ਅਤਿ ਕਠਨ ਦੌਰ ਵਿਚ ਸਿੱਖੀ ਦਾ ਬੂਟਾ ਹਰਾ ਹੀ ਨਹੀਂ ਰੱਖਿਆ, ਸਗੋਂ ਰੂਸ, ਅਫਗਾਨਿਸਤਾਨ ਆਦਿ ਗੁਆਂਢੀ ਮੁਲਕਾਂ ਨਾਲ ਸੰਪਰਕ ਕਾਇਮ ਕਰਕੇ, ਬਸਤੀਵਾਦੀ ਹਕੂਮਤ ਨੂੰ ਭਾਜੜਾਂ ਵੀ ਪਾਈ ਰੱਖੀਆਂ। ਸਤਿਗੁਰੂ ਪਰਤਾਪ ਸਿੰਘ ਜੀ ਨੇ ਸਭ ਰੰਗਾਂ ਦੇ ਆਜ਼ਾਦੀ ਸੰਗਰਾਮੀਆਂ ਨੂੰ ਬਲ ਬਖਸ਼ਣ ਦੇ ਨਾਲ ਨਾਲ, ਨਾਨਕ ਨਾਮਲੇਵਾ ਸੰਗਤਾਂ ਨੂੰ ਏਕਤਾ ਦੇ ਸੂਤਰ ਵਿਚ ਪਰੋ ਦਿੱਤਾ। ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਖੇਤੀ, ਬਾਗਬਾਨੀ, ਸੰਗੀਤ, ਸਾਹਿਤ, ਸਿੱਖਿਆ, ਖੇਡਾਂ, ਪੰਥਕ ਨਿਰਮਾਣ ਕਾਰਜਾਂ ਤੋਂ ਇਲਾਵਾ ਵਿਸ਼ਵ ਸ਼ਾਂਤੀ ਲਈ ਲਗਾਤਾਰ ਸਰਗਰਮ ਰਹਿ ਕੇ ਨਾਮਧਾਰੀ ਭਾਈਚਾਰੇ ਨੂੰ ਕੌਮਾਂਤਰੀ ਪਹਿਚਾਣ ਪ੍ਰਦਾਨ ਕੀਤੀ ਹੈ।

ਇਸ ਗੱਲ ਵਿਚ ਕੋਈ ਅਤਿ ਕਥਨੀ ਨਹੀਂ ਹੋਵੇਗੀ ਕਿ ਜੇ ਮੈਂ ਇਹ ਕਹਿ ਦਿਆਂ ਕਿ ਪੰਜਾਬ ਦਾ ਇਤਿਹਾਸ ਤਾਂ ਸਿੱਖ ਇਤਿਹਾਸ ਹੀ ਹੈ ਕਿਉਂ ਜੁ ਬਿਨਾ ਸਿੱਖ ਇਤਿਹਾਸ ਦੇ ਜ਼ਿਕਰ

ਦੇ ਪੰਜਾਬ ਦੇ ਇਤਿਹਾਸ ਵਿਚ ਜ਼ਿਕਰਯੋਗ ਬਹੁਤ ਘੱਟ ਬਚਦਾ ਹੈ ਅਤੇ ਇਸ ਸਿੱਖ ਇਤਿਹਾਸ ਨੂੰ ਨਾਮਧਾਰੀ ਇਤਿਹਾਸ ਤੋਂ ਬਿਨਾਂ ਕਿਵੇਂ ਵੀ ਸੰਪੂਰਨ ਨਹੀਂ ਸਮਝਿਆ ਜਾ ਸਕਦਾ ਅਤੇ ਜਿਥੋਂ ਤੱਕ ਨਾਮਧਾਰੀ ਇਤਿਹਾਸ ਦਾ ਸਵਾਲ ਹੈ ਬਿਗਾਨਿਆਂ ਅਤੇ ਆਪਣਿਆਂ ਵੱਲੋਂ ਵੀ ਇਸ ਨੂੰ ਠੀਕ ਚੌਖਟੇ ਵਿਚ ਰੱਖ ਕੇ ਪੇਸ਼ ਕਰਨ ਤੋਂ ਸੰਕੋਚ ਕੀਤਾ ਜਾਂਦਾ ਰਿਹਾ ਹੈ। ਬਦੇਸ਼ੀ ਹਾਕਮਾਂ ਨੇ ਫਿਰ ਵੀ ਭਾਵੇਂ ਵਿਰੋਧ ਸਾਡੇ ਨਾਲ ਚੋਖਾ ਕੁੱਟਿਆ ਪਰ ਸਾਡੇ ਇਤਿਹਾਸ ਲਈ ਉਨ੍ਹਾਂ ਦੀ ਦੇਣ ਮਹੱਤਵਪੂਰਨ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਕਥਨ ਹੈ ਕਿ ਕੁਝ ਕੌਮਾਂ ਸਿਰਫ ਇਤਿਹਾਸ ਬਨਾਉਣ ਦਾ ਕਾਰਜ ਕਰਦੀਆਂ ਹਨ। ਇਸ ਨੂੰ ਲਿਖਣ ਦਾ ਕੰਮ ਉਨ੍ਹਾਂ ਸੰਘਰਸ਼ ਭਰੇ ਸਮਿਆਂ ਵਿਚ ਸੰਭਵ ਹੀ ਨਹੀਂ ਹੁੰਦਾ। ਪਰ ਹੁਣ ਵਕਤ ਆ ਗਿਆ ਹੈ, ਸਿੱਖ ਇਤਿਹਾਸ ਜਾਂ ਪੰਜਾਬ ਦੇ ਇਤਿਹਾਸ ਵਿਚ ਇਸ ਸ਼ਾਨਾਂ ਮੱਤੇ ਨਾਮਧਾਰੀ ਇਤਿਹਾਸ ਦੇ ਬਾਬ ਨੂੰ ਇਸ ਦਾ ਢੁੱਕਵਾਂ ਸਥਾਨ ਦਿਵਾਉਣ ਦਾ। ਇਹ ਵੱਡੇ ਸੰਤੋਖ ਅਤੇ ਤਸੱਲੀ ਦੀ ਗੱਲ ਹੈ ਕਿ ਆਦਿ ਗੁਰੂ ਨਾਨਕ ਜੀ ਤੋਂ ਲੈ ਕੇ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੱਕ ਦੇ, ਇਸ ਚਹੁੰਆਂ ਸਦੀਆਂ ਦੇ ਇਤਿਹਾਸ ਦਾ ਪਹਿਲਾ ਭਾਗ ਕਸੇਲ ਜੀ ਦੁਆਰਾ ਲਿਖਤ ਛਾਪੇ ਦਾ ਜਾਮਾ ਪਹਿਨ ਚੁੱਕਾ ਹੈ।

ਅੱਜ ਦੇ ਪੰਜਾਬੀ ਦੇ ਸਾਹਿਤਕ ਜਗਤ ਵਿਚ ਪ੍ਰੋ. ਕਿਰਪਾਲ ਸਿੰਘ ਕਸੇਲ ਦਾ ਨਾਮ ਕਿਸੇ ਜਾਣ ਪਛਾਣ ਦਾ ਮੁਥਾਜ ਨਹੀਂ। ਉਹ ਸ਼ਹੀਦਾਂ ਦੀ ਰੱਤ ਨਾਲ ਸਿੰਜੀ ਅਤੇ ਗੁਰੂਆਂ ਦੀ ਚਰਨਛੋਹ ਨਾਲ ਵਰੋਸਾਈ ਮਾਝੇ ਦੀ ਮਿੱਟੀ ਵਿਚੋਂ ਉਗਮੇ ਹਨ। ਟੁੱਟੀ ਗੰਢਾਉਣ ਲਈ ਪ੍ਰੇਰਣਾ ਸਰੋਤ ਮਾਈ ਭਾਗੋ ਅਤੇ ਵਿਦੇਸ਼ਾਂ ਵਿਚ ਗ਼ਦਰ ਪਾਰਟੀ ਬਣਾ ਕੇ ਦੇਸ਼ ਆਜ਼ਾਦੀ ਅਤੇ ਫਿਰ ਸ਼ੋਸ਼ਣ ਰਹਿਤ ਸਮਾਜ ਦੀ ਉਸਾਰੀ ਲਈ ਜੂਝਣ ਵਾਲੇ ਗ਼ਦਰੀ ਬਾਬਿਆਂ ਦਾ ਥਾਪੜਾ ਉਨ੍ਹਾਂ ਦੀ ਕੰਡ ਤੇ ਹੈ। ਤੰਗੀਆਂ ਤੁਰਸ਼ੀਆਂ ਵਿਚ ਬਚਪਨ ਬਤੀਤ ਕਰਕੇ ਆਪਣੀ ਮਹਾਨ ਮਾਤਾ ਮਹਿੰਦਰ ਕੌਰ ਦੇ ਸਿਰੜੀ ਸਹਿਯੋਗ ਸਦਕਾ ਅਤੇ ਆਪਣੇ ਬਜ਼ੁਰਗ ਗਦਰੀ ਦੇਸ਼ ਭਗਤ ਬਾਬਾ ਹਰਨਾਮ ਸਿੰਘ ਕਸੇਲ ਤੋਂ ਅਗਾਂਹਵਧੂ ਤੇ ਲੋਕ ਹਿਤਕਾਰੀ ਚੇਤਨਾ ਤੇ ਸੁਤੰਤਰ ਸੋਚ ਦਾ ਨਿਰਮਾਣ ਕਰਕੇ ਉੱਚ ਵਿੱਦਿਆ ਹਾਸਲ ਕਰਨ ਵਾਲੇ ਪ੍ਰੋ. ਕਸੇਲ ਨੇ ਭਾਵੇਂ ਉਨਤੀ ਦੀ ਚੋਟੀ ਦੀਆਂ ਬੁਲੰਦੀਆਂ ਨੂੰ ਛੋਹਿਆ ਹੈ, ਪਰ ਉਨ੍ਹਾਂ ਦੇ ਪੈਰ ਹਮੇਸ਼ਾ ਧਰਤੀ ਤੇ ਰਹੇ ਹਨ। ਮਿਹਨਤ, ਸੰਜਮ, ਪ੍ਰੇਮ, ਪਾਰਦਰਸ਼ਤਾ ਵਰਗੇ ਦੈਵੀ ਗੁਣਾਂ ਨਾਲ ਭਰਪੂਰ ਇਸ ਸਾਊ ਸ਼ਖਸੀਅਤ ਦੇ ਸਿਰ ਤੇ ਸਤਿਗੁਰੂ ਜਗਜੀਤ ਸਿੰਘ ਦਾ ਵਰਦ-ਹਸਤ ਹਮੇਸ਼ਾ ਰਹਿੰਦਾ ਹੈ। ਅੱਧੇ ਸੈਂਕੜੇ ਤੋਂ ਵੱਧ ਪੁਸਤਕਾਂ ਦੇ ਲੇਖਕ ਇਸ ਆਧੁਨਿਕ ਰਿਸ਼ੀ ਨੂੰ ਅਸੀਂ ਵਿਗਿਆਨਕ ਯਥਾਰਥਵਾਦ ਦੇ ਯੁੱਗ ਬੋਧ ਨਾਲ ਲੈਸ ਦ੍ਰਿਸ਼ਟੀ ਦੇ ਸੁਆਮੀ ਦੇ ਤੌਰ 'ਤੇ ਜਾਣਦੇ ਹਾਂ। ਉਹ ਆਪਣੇ ਸਤਿਗੁਰੂ ਜੀ ਦੇ ਦਰਸਾਏ ਮਨੁੱਖੀ ਹਮਦਰਦੀ, ਸਮਾਜਿਕ-ਆਰਥਿਕ ਮਾਨਤਾ ਦੇ ਮਾਰਗ ਤੇ ਹਮੇਸ਼ਾ ਤੁਰਦੇ ਦਿਖਾਈ ਦਿੰਦੇ ਹਨ।

ਮੈਨੂੰ ਕੁਝ ਹੋਰ ਸੱਜਣਾਂ ਦੇ ਨਾਲ ਕਸੇਲ ਜੀ ਰਚਿਤ ਆਪਣੇ ਇਤਿਹਾਸ ਦੀ ਇਸ ਪਹਿਲੀ ਪੋਥੀ ਵਾਚਣ ਦਾ ਸੁਭਾਗ ਹਾਸਲ ਹੋਇਆ ਹੈ। ਕਸੇਲ ਜੀ ਕਲਮ ਦੇ ਧਨੀ ਤਾਂ ਹਨ ਹੀ-ਕਵਿਤਾ, ਨਾਵਲ, ਆਲੋਚਨਾ ਦੇ ਖੇਤਰ ਦੇ ਇਸ ਸ਼ਾਹ ਸੁਆਰ ਦੀ ਪੰਜਾਬੀ ਵਾਰਤਕ ਇਕ ਨਿਵੇਕਲੀ ਸ਼ੈਲੀ ਪ੍ਰਸਤੁਤ ਕਰਦੀ ਹੈ। ਰੌਚਿਕ, ਸਪੱਸ਼ਟ, ਸਰਲ, ਛੋਟੇ ਵਾਕ, ਕੇਂਦਰੀ ਪੰਜਾਬੀ ਦੇ ਠੇਠ ਸ਼ਬਦਾਂ ਦੀ ਵਰਤੋਂ। ਸਰਕਾਰੀ ਲਿਖਤਾਂ ਦੀ ਅੰਗਰੇਜ਼ੀ ਦਾ ਪੰਜਾਬੀ ਅਨੁਵਾਦ, ਮੌਲਿਕਤਾ ਦਾ ਗੁਣ ਰੱਖਣ ਵਾਲਾ ਹੈ। ਇਤਿਹਾਸ ਦੀ ਵਿਆਖਿਆ ਲਈ ਉਹ ਵਿਗਿਆਨਿਕ ਨਜ਼ਰੀਏ ਨੂੰ ਆਪਣਾ ਅਧਾਰ ਬਣਾਉਂਦੇ ਹਨ। ਜਿਥੇ ਵਿਸਤਾਰ ਦੀ ਲੋੜ ਹੈ ਉਥੇ ਨੁਕਤੇ ਸਪੱਸ਼ਟ ਕੀਤੇ ਹਨ। ਗੁਰਬਾਣੀ ਦੀਆਂ ਤੁਕਾਂ ਅਤੇ ਕਵਿਤਾਵਾਂ ਦੇ ਹਵਾਲਿਆਂ ਨਾਲ ਆਪਣੀ ਵਾਰਤਕ ਵਿਚ ਵਧੀਆ ਮੀਨਾਕਾਰੀ ਕੀਤੀ ਹੈ। ਪ੍ਰਿੰਸੀਪਲ ਸੰਤ ਸਿੰਘ ਸੇਖੋਂ ਦਾ ਸ਼ਾਗਿਰਦੇ-ਆਜ਼ਮ, ਆਪਣੇ ਸਾਹਿਤਕ ਜੀਵਨ ਵਿਚ ਵੀ, ਪੰਜਾਬ ਦੀ ਇਸ ਲੋਕ ਲਹਿਰ ਨੂੰ ਚਿਤਰ ਕੇ ਇਕ ਵੱਡਾ ਮਾਅਰਕਾ ਮਾਰ ਗਿਆ ਹੈ। ਇਹ ਰਚਨਾ ਨਾਮਧਾਰੀ-ਸਿੱਖ-ਸਾਹਿਤ ਜਾਂ ਸਮੁੱਚੇ ਪੰਜਾਬੀ ਸਾਹਿਤ ਵਿਚ ਇਕ ਜ਼ਿਕਰਯੋਗ ਹੀ ਨਹੀਂ, ਵੱਡਮੁੱਲੀ ਰਚਨਾ ਦੇ ਤੌਰ 'ਤੇ ਸਾਹਮਣੇ ਆਈ ਹੈ। ਸਬੰਧਿਤ ਧਿਰਾਂ ਇਸ ਤੋਂ ਪੂਰਾ ਲਾਭ ਉਠਾਉਣਗੀਆਂ।

ਕਸੇਲ ਜੀ ਦੇ ਲੰਮੇ ਸਿਹਤਮੰਦ ਜੀਵਨ ਦੀ ਕਾਮਨਾ ਕਰਦੇ ਹੋਇਆਂ ਆਸ ਕਰਦਾ ਹਾਂ ਕਿ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਉਹ ਇਸ ਮਹੱਤਵਪੂਰਨ ਗ੍ਰੰਥ ਦਾ ਦੂਜਾ ਭਾਗ ਵੀ ਛੇਤੀ ਹੀ ਪਾਠਕਾਂ ਦੇ ਹਵਾਲੇ ਕਰ ਦੇਣਗੇ। ਅਜਿਹੇ ਸੁੰਦਰ ਰਚਨਾ ਦੇ ਪ੍ਰਕਾਸ਼ਨ ਲਈ ਆਰਸੀ ਪਬਲਿਸ਼ਰਜ਼ ਵੀ ਸਮੂਹ ਸਾਹਿਤ ਪ੍ਰੇਮੀਆਂ ਦੇ ਧੰਨਵਾਦ ਦਾ ਪਾਤਰ ਹੈ।

*ਕਰੀਵਾਲਾ (ਸਿਰਸਾ)*
*ਮਿਤੀ: 21.9.2005*

# ਖ਼ਬਰਨਾਮਾ

## 'ਭਾਪਾ ਪ੍ਰੀਤਮ ਸਿੰਘ ਸਿਮ੍ਰਿਤੀ ਗ੍ਰੰਥ' ਰਿਲੀਜ਼ ਸਮਾਰੋਹ

'ਨਵ-ਯੁਗ ਪਬਲਿਸ਼ਰਜ਼, ਚਾਂਦਨੀ ਚੌਕ ਦਿੱਲੀ' ਦੇ ਸੰਸਥਾਪਕ ਅਤੇ ਸਿਰ-ਕੱਢ ਪੰਜਾਬੀ ਲੇਖਕਾਂ ਦੀਆਂ ਖ਼ੂਬਸੂਰਤ ਦਿੱਖ ਵਾਲੀਆਂ ਪੁਸਤਕਾਂ ਛਾਪ ਕੇ ਉਨ੍ਹਾਂ ਲੇਖਕਾਂ ਨੂੰ ਸੰਸਾਰ ਭਰ ਵਿਚ ਪ੍ਰਸਿੱਧੀ ਦਿਵਾਉਣ ਵਾਲੇ ਸਵਰਗਵਾਸੀ ਭਾਪਾ ਪ੍ਰੀਤਮ ਸਿੰਘ ਦੀ ਮਿੱਠੀ ਯਾਦ ਨੂੰ ਸਮਰਪਿਤ ਪੰਜਾਬੀ ਸਾਹਿਤ ਸਭਾ ਨਵੀਂ ਦਿੱਲੀ ਵੱਲੋਂ ਇਕ ਅਤੀ-ਆਕਰਸ਼ਿਕ ਤੇ ਯਾਦਗਾਰੀ ਪੁਸਤਕ 'ਭਾਪਾ ਪ੍ਰੀਤਮ ਸਿੰਘ ਸਿਮ੍ਰਿਤੀ ਗ੍ਰੰਥ' ਛਾਪਿਆ ਗਿਆ ਹੈ। ਇਸ ਸਿਮ੍ਰਿਤੀ ਗ੍ਰੰਥ ਨੂੰ ੧੨ ਫਰਵਰੀ ੨੦੦੬, ਐਤਵਾਰ ਵਾਲੇ ਦਿਨ ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਵੱਲੋਂ ਨਵ-ਯੁੱਗ ਫਾਰਮ ਵਿਚ ਪੰਜਾਬੀ ਲੇਖਕਾਂ ਦੀ ਇਕ ਵੱਡੀ ਇਕੱਤਰਤਾ ਵਿਚ ਰਿਲੀਜ਼ ਕੀਤਾ ਗਿਆ।

ਦਿਲਕਸ਼ ਲਾਲ, ਗੁਲਾਬੀ, ਪੀਲੇ, ਸੁਨਹਿਰੀ, ਸਫ਼ੇਦ ਤੇ ਸੁਰਖ-ਰੱਤੇ ਗੁਲਾਬ ਅਤੇ ਬਸੰਤ-ਬਹਾਰ ਦੇ ਮੌਸਮ 'ਚ ਖਿੜ ਕੇ ਫਿਜ਼ਾ ਨੂੰ ਰੰਗੀਨ ਤੇ ਸੁੰਦਰ, ਮਨਮੋਹਕ ਤੇ ਮਹਿਕਾਂ-ਭਰੀ ਬਣਾਉਣ ਵਾਲੇ ਹੋਰ ਕਈ ਰੰਗ-ਬਿਰੰਗੇ ਫੁੱਲਾਂ ਦੀਆਂ ਕਿਆਰੀਆਂ , ਸਾਵੇ-ਸਾਵੇ ਘਾਹ, ਸਬਜ਼ੀਆਂ ਦੇ ਦਰਖ਼ਤਾਂ ਨਾਲ ਸੁਸੱਜਿਤ 'ਨਵ-ਯੁੱਗ ਫ਼ਾਰਮ' ਨਵ-ਵਿਆਹੀ ਮੁਟਿਆਰ ਵਾਂਗ ਟਹਿਕ ਤੇ ਮਹਿਕ ਰਿਹਾ ਸੀ। ਇਕ ਵੱਡੇ ਘਾਹ-ਖਿੱਤੇ ਵਿਚ ਸ਼ਾਮਿਆਨੇ ਹੇਠ ਅੱਜ ਦੀ ਇਸ ਵਿਸ਼ੇਸ਼ ਇਕੱਤਰਤਾ ਦਾ ਆਯੋਜਨ ਕੀਤਾ ਗਿਆ।

ਪੰਜਾਬੀ ਸਾਹਿਤ ਸਭਾ, ਨਵੀਂ ਦਿੱਲੀ ਦੇ ਪ੍ਰਧਾਨ ਸ੍ਰੀ ਕਰਤਾਰ ਸਿੰਘ ਦੁੱਗਲ, ਦੇਸ਼ ਦੇ ਸਾਬਕਾ ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ, ਡਾ. ਮਹੀਪ ਸਿੰਘ, ਡਾ. ਸ. ਸ. ਨੂਰ, ਪੰਜਾਬੀ ਕਵੀ ਰਵਿੰਦਰ ਰਵੀ, ਪੱਤਰਕਾਰ-ਲੇਖਕ ਗੁਲਜ਼ਾਰ ਸਿੰਘ ਸੰਧੂ, ਲੇਖਿਕਾ ਪ੍ਰਭਜੋਤ ਕੌਰ, ਕਹਾਣੀਕਾਰ ਅਜੀਤ ਕੌਰ ਤੇ ਪ੍ਰੋਫੈਸਰ ਭਗਵਾਨ ਜੋਸ਼ ਵਰਗੀਆਂ ਪੰਜਾਬੀ ਲੇਖਕ-ਜਗਤ ਦੀਆਂ ਮਹਾਨ ਹਸਤੀਆਂ ਇਸ ਇਕੱਤਰਤਾ ਵਿਚ ਉਚੇਚੇ ਪਹੁੰਚੀਆਂ। ਇਸ ਇਕੱਤਰਤਾ ਦੀ ਪ੍ਰਾਹੁਣਚਾਰੀ ਭਾਪਾ ਪ੍ਰੀਤਮ ਸਿੰਘ ਦੀ ਬੇਟੀ ਡਾਕਟਰ ਰੇਣੂਕਾ ਸਿੰਘ ਨੇ ਕੀਤੀ। ਪੰਜਾਬੀ ਸਾਹਿਤ ਸਭਾ ਦੇ ਡਾਕਟਰ ਕਰਨਜੀਤ ਸਿੰਘ ਨੇ ਇਸ ਸਮਾਰੋਹ ਦਾ ਸੰਚਾਲਨ ਕੀਤਾ।

ਪੰਜਾਬੀ ਸਾਹਿਤ ਸਭਾ ਦੇ ਪ੍ਰਧਾਨ ਸ੍ਰੀ ਦੁੱਗਲ ਸਾਹਿਬ ਤੇ ਮੁੱਖ ਮੈਂਬਰਾਂ ਨੇ ਮੁੱਖ-ਮਹਿਮਾਨ ਸ੍ਰੀ ਗੁਜਰਾਲ ਸਾਹਿਬ ਦਾ ਨਿੱਘਾ ਸਵਾਗਤ ਕੀਤਾ ਤੇ ਫੁੱਲਾਂ ਦੇ ਗੁਲਦਸਤੇ ਭੇਂਟ ਕੀਤੇ। ਡਾਕਟਰ ਕਰਨਜੀਤ ਸਿੰਘ ਨੇ ਆਏ ਮਹਿਮਾਨਾਂ ਨੂੰ 'ਜੀਓ ਆਇਆਂ ਆਖਿਆ। ਇਸ ਉਪਰੰਤ, ਕਵਿਤਾਵਾਂ-ਗ਼ਜ਼ਲਾਂ ਤੇ ਗੀਤਾਂ ਦੇ ਇਕ ਰੰਗਾ-ਰੰਗ ਪ੍ਰੋਗਰਾਮ ਰਾਹੀਂ ਆਏ ਮਹਿਮਾਨਾਂ ਤੇ ਲੇਖਕਾਂ ਦਾ ਮਨੋਰੰਜਨ ਕੀਤਾ ਗਿਆ। ਇਸ ਪ੍ਰੋਗਰਾਮ ਵਿਚ ਸਰਵ-ਸ੍ਰੀ ਸੁਰਜੀਤ ਕੁਜਾਹਿਤ, ਬਲਬੀਰ ਮਾਧੋਪੁਰੀ, ਮਨਜੀਤ ਟਿਵਾਣਾ (ਪਟਿਆਲਾ), ਰਵਿੰਦਰ ਰਵੀ, ਸ਼ੀਆਜ਼ ਸੁਲਤਾਨਪੁਰੀ, ਜਗਜੀਤ ਸਿੰਘ ਬਿੰਦਰਾ, ਮਨਧੀਰ ਦਿਓਲ, ਵਿਸਰਦੀਪ ਭਾਟੀਆ, ਮਹਿੰਦਰ ਸਿੰਘ ਪਰਿੰਦਾ, ਮੈਡਮ ਪ੍ਰਸਿਤ ਸਿੰਘ, ਗੁਰਚਰਨ ਸਿੰਘ ਚਰਨ, ਸੋਹਣ ਲਾਲ ਸੋਹਲ, ਰਵਿੰਦਰ ਨੰਦਾ, ਜਸਵੰਤ ਸਿੰਘ ਸੇਖਵਾਂ, ਸ੍ਰ. ਪਿਆਰਾ ਸਿੰਘ ਐਮ. ਏ. ਤੇ ਹਰਿੰਦਰ ਪਤੰਗਾ ਆਦਿਕ ਸ਼ਾਮਲ ਸਨ।

ਸੁਰਜੀਤ ਕੁਜਾਹਿਤ ਨੇ ਭਾਪਾ ਪ੍ਰੀਤਮ ਸਿੰਘ ਦੀ ਯਾਦ ਵਿਚ ਇਕ ਮਨਮੋਹਕ ਕਵਿਤਾ ਪੇਸ਼ ਕੀਤੀ। ਸ਼ੀਆਜ਼ ਸੁਲਤਾਨ ਪੁਰੀ ਦੁਆਰਾ ਪੇਸ਼ ਕੀਤੀ ਉਰਦੂ ਗਜ਼ਲ ਦਾ ਮਤਲਾ ਸੀ— ਦਿਲ ਕੀ ਆਵਾਜ਼ ਮੇਂ ਆਵਾਜ਼ ਮਿਲਾ ਦੀ ਹਮ ਨੇ, ਦਾਸਤਾਂ ਗ਼ਮ ਕੀ ਜ਼ਮਾਨੇ ਕੀ ਜ਼ਮਾਨੇ ਕੋ ਸੁਨਾ ਦੀ ਹਮਨੇ। ਮਹਿੰਦਰ ਸਿੰਘ ਪਰਿੰਦਾ ਨੇ ਬਸੰਤ-ਬਹਾਰ ਦੇ ਮੌਸਮ ਵਿਚ ਮਿਲ ਬੈਠਣ ਦੀ ਗੁਜ਼ਾਰਿਸ਼ ਕੀਤੀ— "ਆਓ ਠੰਢੀ ਫ਼ੁਹਾਰ ਦੀ ਗੱਲ ਕਰੀਏ, ਮਿਲਜੁਲ ਕੇ ਪਿਆਰ ਦੀ ਗੱਲ ਕਰੀਏ। ਖਿੜੀ ਬਸੰਤ ਬਹਾਰ ਦੀ ਗੱਲ ਕਰੀਏ, ਆਓ, ਅੱਜ ਇਕਰਾਰ ਦੀ ਗੱਲ ਕਰੀਏ।" ਮਸ਼ਹੂਰ ਕਵਿੱਤਰੀ ਪ੍ਰਸਿਤ ਸਿੰਘ ਨੇ 'ਸੁਪਨਿਆਂ ਦੀ ਸ਼ਰਾਰਤ' ਗੀਤ ਰਾਹੀਂ ਸੁਪਨਿਆਂ ਦੀ ਜਾਦੂਗਰੀ ਨੂੰ ਉਜਾਗਰ ਕੀਤਾ। ਪੰਜਾਬੀ ਸਾਹਿਤ ਸਭਾ ਦੇ ਸਕੱਤਰ ਸ੍ਰ. ਪਿਆਰਾ ਸਿੰਘ ਐਮ. ਏ. ਦੀ ਕਵਿਤਾ ਨੇ ਵੀ ਸ੍ਰੋਤਿਆਂ ਨੂੰ ਖ਼ੂਬ ਪ੍ਰਭਾਵਿਤ ਕੀਤਾ— 'ਨੂਰ ਮਸਤਕੋਂ ਜ਼ਰਾ ਹਿਠਾ ਦੇਖ, ਪਏ ਜਗਦੇ ਦੀਵੇ ਬਿਨ ਬੱਤੀ ਬਿਨ ਤੇਲ'। ਸ੍ਰੀ ਹਰਿੰਦਰ ਪਤੰਗਾ ਦੇ ਪਿਆਰੇ ਗੀਤ ਤੇ ਤਰੰਨੁਮ ਭਰੀ ਆਵਾਜ਼ ਨੇ ਸਭ ਸਰੋਤਿਆਂ ਦੇ ਮਨ ਮੋਹ

ਲਈ—'ਸਭ ਦੀਆਂ ਧੀਆਂ ਵਾਂਗ ਧਰੇਕਾਂ ਵਧ ਜਾਣਾ, ਬੁਰੀ ਨਜ਼ਰ ਨਾ ਵੇਖ ਪਤੰਗੇ, ਬੁਰੀ ਨਜ਼ਰ ਨਾ ਵੇਖ। ਐਸੀ ਕਹੁ ਕਿ ਜਿਹੜੀ ਦਿਲ ਵਿਚ ਘਰ ਕਰ ਜਾਏ, ਕਹੁ ਨਾ ਕਰੇਂ ਜੇ ਛੇਕ ਪਤੰਗੇ, ਹੱਕ ਦੀ ਰੋਟੀ ਸਕੇ।

'ਸਿਮ੍ਰਿਤੀ ਗ੍ਰੰਥ' ਦੀ ਘੁੰਡ-ਚੁਕਾਈ ਤੋਂ ਪਹਿਲਾਂ ਕਹਾਣੀਕਾਰ ਅਜੀਤ ਕੌਰ ਨੇ ਆਪਣੇ ਵਲੇਵਲੇ ਸ੍ਰੋਤਿਆਂ ਸੰਗ ਸਾਂਝੇ ਕੀਤੇ। ਅਜੀਤ ਕੌਰ ਨੇ ਕਿਹਾ ਕਿ ਭਾਪਾ ਜੀ ਦਾ ਤਸੱਵੁਰ ਮੇਰੇ ਜ਼ਿਹਨ ਵਿਚ ਰੱਬ ਵਰਗਾ ਹੈ। ਰੱਬ ਇਕ ਸੁਚੱਜੇ ਘੁਮਿਆਰ ਵਾਂਗ ਜਿਵੇਂ ਬੰਦੇ ਘੜਦਾ ਹੈ ਉਵੇਂ ਹੀ ਭਾਪਾ ਪ੍ਰੀਤਮ ਸਿੰਘ ਨੇ ਉੱਘੇ ਪੰਜਾਬੀ ਸਾਹਿਤਕਾਰਾਂ ਨੂੰ ਘੜਿਆ। ਭਾਪਾ ਜੀ ਦੀ ਅੱਖ ਚਾਨਣੀ ਸੀ, ਉਹ ਹੀਰੇ ਲੇਖਕਾਂ ਦੇ ਪਾਰਖੂ ਸਨ, ਉਨ੍ਹਾਂ ਸਾਡੀਆਂ ਲਿਖਤਾਂ ਨੂੰ ਹੀਰਿਆਂ ਦੇ ਹਾਰਾਂ ਵਾਂਗ ਸ਼ਿੰਗਾਰਿਆ, ਉਹਨਾਂ ਸਾਨੂੰ ਸਿਰਜਿਆ। ਉਨ੍ਹਾਂ ਦੀ ਛਾਪੀ ਹਰ ਪੁਸਤਕ ਦੀ ਨੁੱਕ ਨਿਵੇਕਲੀ ਹੁੰਦੀ। ਉਨ੍ਹਾਂ ਨੇ ਹਰ ਪੁਸਤਕ ਨੂੰ ਸ਼ਾਹਕਾਰ ਵਾਂਗ ਘੜਿਆ 'ਹੈਨਰੀ ਮੁਨਰੋਂ' ਦੀ ਤਰ੍ਹਾਂ।

ਦੁੱਗਲ ਸਾਹਿਬ ਨੇ 'ਭਾਪਾ ਪ੍ਰੀਤਮ ਸਿੰਘ ਸਿਮ੍ਰਿਤੀ ਗ੍ਰੰਥ' ਸ੍ਰੀ ਗੁਜਰਾਲ ਸਾਹਿਬ ਦੇ ਹੱਥਾਂ 'ਚ ਦਿੱਤਾ ਜਿਨ੍ਹਾਂ ਨੇ ਉਸ ਆਕਰਸ਼ਕ ਗ੍ਰੰਥ ਨੂੰ ਆਪਣੇ ਕਰ-ਕਵਲਾਂ ਨਾਲ ਰਿਲੀਜ਼ ਕੀਤਾ। ਗੁਜਰਾਲ ਸਾਹਿਬ ਨੇ ਕਿਹਾ ਕਿ ਭਾਪਾ ਜੀ ਦੀ ਆਤਮਾ ਤੇ ਸੋਚ ਨੂੰ ਸਦੀਵੀ ਤੌਰ ਤੇ ਕਾਇਮ ਕਰਨ ਦਾ ਇਹ ਉੱਤਮ ਉਪਰਾਲਾ ਹੈ। ਦੁੱਗਲ ਸਾਹਿਬ ਨੇ ਕਿਹਾ ਕਿ ਭਾਪਾ ਜੀ ਦੀ ਯਾਦ ਵਿਚ ਹਰ ਵਰ੍ਹੇ ਸਾਰੇ ਪੰਜਾਬੀ ਲੇਖਕਾਂ ਦਾ ਇਕ ਮੇਲਾ ਹੋਣਾ ਚਾਹੀਦਾ ਹੈ। 'ਸਿਮ੍ਰਿਤੀ ਗ੍ਰੰਥ' ਦੇ ਮੁੱਖ ਕਵਰ ਤੇ ਭਾਪਾ ਜੀ ਦੀ ਜ਼ਿੰਦਗੀ ਦੇ ਦਰਵਾਜ਼ੇ ਅੰਦਰ ਕੁਰਸੀ ਤੇ ਬੈਠੇ ਉਡੀਕ ਕਰਦਿਆਂ ਦੀ ਤਸਵੀਰ ਹੈ ਤੇ ਪਿਛਲੇ ਕਵਰ ਉੱਪਰ ਉਹ ਬੜੀ ਸੰਜੀਦਗੀ ਨਾਲ ਜ਼ਿੰਦਗੀ ਨੂੰ ਅਲਵਿਦਾ ਕਹਿ ਰਹੇ ਹਨ। ਇਹ ਆਉਣਾ ਤੇ ਜਾਣਾ ਹੀ ਜ਼ਿੰਦਗੀ ਹੈ।

ਇਨ੍ਹਾਂ ਸ਼ਬਦਾਂ ਨਾਲ ਡਾ. ਕਰਨਜੀਤ ਸਿੰਘ ਨੇ ਭਾਪਾ ਜੀ ਨੂੰ ਯਾਦ ਕੀਤਾ ਤੇ ਇਸ ਸਿਮ੍ਰਿਤੀ ਗ੍ਰੰਥ ਬਾਰੇ ਦੱਸਿਆ ਕਿ ਇਸ ਗ੍ਰੰਥ ਵਿਚ ਸੌ ਤੋਂ ਵੀ ਵੱਧ ਲੇਖਕਾਂ ਨੇ ਆਪਣੀ ਯਾਦ-ਪਟਾਰੀ ਦੇ ਫੁੱਲਾਂ ਨਾਲ ਭਾਪਾ-ਜੀ ਨੂੰ ਸਿਮਰਿਆ ਹੈ ਤੇ ਕਈਆਂ ਨੇ ਇਸ ਨੂੰ ਸੰਵਾਰਨ-ਨਿਖਾਰਨ ਵਿਚ ਆਪਣਾ ਸਾਰਥਿਕ ਯੋਗਦਾਨ ਤੇ ਸਹਿਯੋਗ ਦਿੱਤਾ ਹੈ। ਇਸ ਗ੍ਰੰਥ ਦੀ ਇਕ ਇਕ ਕਾਪੀ ਇਸ ਇੱਕਤਰਤਾ 'ਚ ਸ਼ਾਮਿਲ ਹੋਏ ਹਰ ਵਿਅਕਤੀ ਨੂੰ ਭੇਟ ਕੀਤੀ ਗਈ।

*ਰਿਪੋਰਟਰ*

*ਮਹਿੰਦਰ ਸਿੰਘ ਬੂਕਾ*

## ਸੰਤ ਚਰਨ ਸਿੰਘ ਨਮਿਤ ਪਿੰਡ ਡੇਰਾ ਮੀਰ ਮੀਰਾਂ ਵਿਖੇ ਪਾਠ ਦਾ ਭੋਗ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮ-ਸ਼ਰਧਾਲੂ ਸਿੱਖ, ਸੰਤ ਚਰਨ ਸਿੰਘ ਚੀਮਾ, ਪਿੰਡ ਡੇਰਾ ਮੀਰ ਮੀਰਾਂ, ਜ਼ਿਲ੍ਹਾ ਫਤਹਿਗੜ੍ਹ ਸਾਹਿਬ, ਕਰੀਬ ੯੦ ਸਾਲ ਦੀ ਉਮਰ ਭੋਗ ਕੇ ੩ ਫਰਵਰੀ ੨੦੦੬ ਨੂੰ ਚੜ੍ਹਾਈ ਕਰ ਗਏ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਉਸ ਵੇਲੇ, ਥਾਈਲੈਂਡ ਵਿਖੇ ਸਨ। ਅਰਜ਼ ਕੀਤੀ ਗਈ, ਹੁਕਮ ਹੋਇਆ ਕਿ ੨੬ ਫਰਵਰੀ ਨੂੰ ਉਨ੍ਹਾਂ ਨਮਿਤ ਪਾਠ ਦਾ ਭੋਗ ਪਾਇਆ ਜਾਵੇ। ਸੋ ਹੁਕਮ ਅਨੁਸਾਰ ੨੬ ਫਰਵਰੀ ੨੦੦੬ ਦਿਨ ਐਤਵਾਰ ਨੂੰ ਪਿੰਡ ਡੇਰਾ ਮੀਰ ਮੀਰਾਂ ਵਿਖੇ ਸੰਤ ਚਰਨ ਸਿੰਘ ਨਮਿਤ ਪਾਠ ਦਾ ਭੋਗ ਪਾਇਆ ਗਿਆ। ਆਪਣੇ ਵੇਲੇ ਦੇ ਮਸ਼ਹੂਰ ਸੰਤ ਕੇਸਰ ਸਿੰਘ ਚਵਿੰਡਾ ਵਾਲੇ, ਸੰਤ ਚਰਨ ਸਿੰਘ ਜੀ ਦੀ ਦਾਦੀ ਜੀ ਦੇ ਭਰਾ ਸਨ। ਸੰਤ ਚਰਨ ਸਿੰਘ ਜੀ ਦੀ ਸੁਪਤਨੀ ਬੀਬੀ ਹਰਬੰਸ ਕੌਰ ਸਪੁੱਤਰੀ ਸ. ਸੰਤ ਸਿੰਘ ਸ਼ਾਹੀ ਸਪੁੱਤਰ ਸੰਤ ਲਹਿਣਾ ਸਿੰਘ ਹਨ। ਸੰਤ ਲਹਿਣਾ ਸਿੰਘ ਤੇ ਸੰਤ ਮੀਹਾਂ ਸਿੰਘ ਜੰਡੂ ਸ਼ਾਹੀਆਂ ਭਰਾਵਾਂ ਦੀ ਬੰਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦੀ ਸਿੱਖੀ ਚਲੀ ਆਉਂਦੀ ਹੈ। ਸੰਤ ਚਰਨ ਸਿੰਘ ਜੀ ਦੇ ਦੋ ਸਪੁੱਤਰ ਹਨ—ਸੂਬਾ ਸਵਿੰਦਰ ਸਿੰਘ (ਮੀਤ ਪ੍ਰਧਾਨ, ਜ਼ਿਲ੍ਹਾ ਕਾਂਗਰਸ, ਹਲਕਾ ਸਰਹੰਦ) ਅਤੇ ਸੰਤ ਝਿਰਮਲ ਸਿੰਘ। ਸੰਤਾਂ ਦੀਆਂ ਚਾਰ ਧੀਆਂ ਹਨ—ਬੀਬੀ ਹਰਭਜਨ ਕੌਰ ਸੁਪਤਨੀ ਸ: ਟਹਿਲ ਸਿੰਘ ਭਿੰਡਰ, ਪਿੰਡ ਰਾਣੀਆਂ, ਜ਼ਿਲ੍ਹਾ ਸਰਸਾ, ਬੀਬੀ ਬਲਬੀਰ ਕੌਰ ਸੁਪਤਨੀ ਸ: ਬਸੰਤ ਸਿੰਘ ਵਿਰਕ ਪਿੰਡ ਅਮਰਾਸਰ, ਜ਼ਿਲ੍ਹਾ ਸਰਸਾ, ਬੀਬੀ ਲਖਵਿੰਦਰ ਕੌਰ ਸੁਪਤਨੀ ਸ: ਕੁਲਵਿੰਦਰ ਸਿੰਘ ਸੰਧੂ (ਸਪੁੱਤਰ ਸਵ: ਸੰਤ ਬਖਸ਼ੀਸ਼ ਸਿੰਘ ਪਿੰਡ ਬੀੜ) ਬੀਬੀ ਰਾਜਵਿੰਦਰ ਕੌਰ ਸੁਪਤਨੀ ਕੋਚ ਰਛਪਾਲ ਸਿੰਘ ਭੰਗੂ, ਲੁਧਿਆਣਾ। ਸੂਬਾ ਭਗਤ ਸਿੰਘ ਯੂ. ਪੀ., ਸੰਤ ਚਰਨ ਸਿੰਘ ਦੇ ਭਤੀਜੇ ਸੰਤ ਸਵਰਨ ਸਿੰਘ ਦੇ ਪੁੱਤਰ ਹਨ। ਚਾਚੇ ਸੰਤ ਚਰਨ ਸਿੰਘ ਤੇ ਭਤੀਜੇ ਸੰਤ ਸਵਰਨ ਸਿੰਘ, ਦੋਵਾਂ ਦੀਆਂ ਸਿੰਘਣੀਆਂ, ਸਕੀਆਂ ਭੈਣਾਂ ਹਨ।

ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਹਰਪਾਲਸਿੰਘ ਜੀ ਆਪਣੇ ਅਤਿਅੰਤ ਰੁਝੇਵੇਂ ਭਰੇ ਸਮੇਂ ਵਿਚੋਂ ਸਮਾਂ ਕੱਢ ਕੇ, ਸੱਚੇ ਪਾਤਸ਼ਾਹ ਜੀ ਦੀ ਆਗਿਆ ਨਾਲ,ਇਸ ਭੋਗ 'ਤੇ ਪਧਾਰੇ। ਇਸ ਭੋਗ ਵਾਲੇ ਦਿਨ ਹੀ ਸਵੇਰੇ ਕਰੀਬ ੯.੩੦ ਵਜੇ, ਸ੍ਰੀ ਸਤਿਗੁਰੂ ਜਗਜੀਤ ਸਿੰਘ,

ਸੱਚੇ ਪਾਤਸ਼ਾਹ ਜੀ ਨੇ ਲੰਮੇਂ ਸਮੇਂ ਦੇ ਦੌਰੇ ਤੋਂ ਬਾਅਦ, ਸ੍ਰੀ ਭੈਣੀ ਸਾਹਿਬ ਵਿਖੇ ਦਰਸ਼ਨ ਦਿੱਤੇ। ਸੋ ਵੱਡੀ ਗਿਣਤੀ ਵਿਚ ਸਾਧ ਸੰਗਤ, ਸ੍ਰੀ ਸਤਿਗੁਰੂ ਜੀ ਦਾ ਸਵਾਗਤ ਅਤੇ ਦਰਸ਼ਨ ਕਰਨ ਹਿਤ, ਸ੍ਰੀ ਭੈਣੀ ਸਾਹਿਬ ਵਿਖੇ ਇਕੱਤਰ ਹੋਈ ਸੀ।

ਪਿੰਡ ਡੇਰਾ ਮੀਰ ਮੀਰਾਂ ਵਿਖੇ, ਇਸ ਭੋਗ 'ਤੇ ਮੌਕੇ ਪਧਾਰਨ ਵਾਲੇ ਸੂਬੇ ਸਾਹਿਬਾਨ ਸਨ-ਸੂਬਾ ਹਰਭਜਨ ਸਿੰਘ ਮੋਰਿੰਡਾ, ਸੂਬਾ ਪਰਮਜੀਤ ਸਿੰਘ ਚੰਡੀਗੜ੍ਹ, ਸੂਬਾ ਸੁਰਿੰਦਰ ਕੌਰ ਖਰਲ, ਰੋਪੜ, ਸੂਬਾ ਹਰਭਜਨ ਸਿੰਘ ਲੁਧਿਆਣਾ, ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਦਰਸ਼ਨ ਸਿੰਘ ਰਾਏਸਰ, ਸੂਬਾ ਅਮਰੀਕ ਸਿੰਘ ਸਮਾਣਾ ਅਤੇ ਸੂਬਾ ਭਗਤ ਸਿੰਘ ਯੂ. ਪੀ.।

ਇਸ ਭੋਗ ਦੇ ਮੌਕੇ 'ਤੇ ਵੱਡੀ ਗਿਣਤੀ ਤੋਂ ਸਾਧ ਸੰਗਤ ਇਨ੍ਹਾਂ ਥਾਵਾਂ ਤੋਂ ਆਈ—ਸ੍ਰੀ ਭੈਣੀ ਸਾਹਿਬ, ਲੁਧਿਆਣਾ, ਚੰਡੀਗੜ੍ਹ, ਮੁਹਾਲੀ, ਰੋਪੜ, ਮੋਰਿੰਡਾ, ਫਤਹਿਗੜ੍ਹ ਸਾਹਿਬ, ਬਹਾਦਰਗੜ੍ਹ, ਖੰਨਾ, ਪਾਸਲਾ, ਦੌਲਤਪੁਰ, ਚੜ੍ਹੀ, ਬਸੀ, ਚੁੰਨ੍ਹੀ, ਬੀੜ, ਮੜੌਲੀ, ਜਾਲਖੇੜੀ, ਸਮਾਣਾ, ਮਲੇਰਕੋਟਲਾ, ਸਰਸਾ, ਰਾਮਪੁਰ, ਰਾਣੀਆਂ, ਅਮਰਾਸਰ, ਪਟਿਆਲਾ, ਝੱਲ, ਸੁਨਾਮ, ਕਸਬਾ, ਬਹੇੜੀ ਯੂ.ਪੀ., ਦਿੱਲੀ, ਸਰਹੰਦ, ਸਾਧੂਗੜ੍ਹ, ਕੈਥਲ, ਸੰਤ ਨਗਰ, ਸ੍ਰੀ ਜੀਵਨ ਨਗਰ ਤੇ ਬੋਹਾ ਬੁਲਾਢਾ ਆਦਿਕ

ਦੀਵਾਨ ਲਗਾਇਆ-ਜਥੇਦਾਰ ਬਲਵੰਤ ਸਿੰਘ ਕਪੂਰਾ ਅਤੇ ਸੰਤ ਹਰਭਜਨ ਸਿੰਘ ਧੰਡੂਵਾਲੀ ਨੇ।

ਕੀਰਤਨ ਕੀਤਾ-ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਅਤੇ ਸਰਮੁਖ ਸਿੰਘ ਤੇ ਸ਼ਾਮ ਸਿੰਘ ਨੇ।

ਸ਼ਰਧਾਂਜਲੀ ਦੇਣ ਵਾਲੇ ਬੁਲਾਰੇ ਸਨ—ਸਰਵ ਸ੍ਰੀ ਡਾ: ਹਰਬੰਸ ਲਾਲ ਜੀ (ਚੀਫ਼ ਪਾਰਲੀਮਾਨੀ ਸੈਕਟਰੀ ਪੰਜਾਬ ਸਰਕਾਰ ਅਤੇ ਐਮ.ਐਲ.ਏ. ਹਲਕਾ ਸਰਹੰਦ), ਸ. ਸਾਧੂ ਸਿੰਘ ਦਰਮਸੋਤ ਅਮਲੋਹ (ਪਾਰਲੀਮਾਨੀ ਸੈਕਟਰੀ ਹਲਕਾ ਅਮਲੋਹ), ਐਡਵੋਕੇਟ ਸ. ਅਮਰਜੀਤ ਸਿੰਘ ਚੀਮਾ (ਆਲ ਇੰਡੀਆ ਵਿਚਾਰ ਮੰਚ ਦੇ ਪ੍ਰਧਾਨ), ਸ. ਸਾਧੂ ਸਿੰਘ ਕਿਸਾਨ, ਸੇਵਕ ਹਰਪਾਲ ਸਿੰਘ ਅਤੇ ਸੂਬਾ ਬਲਵਿੰਦਰ ਸਿੰਘ ਝੱਲ।

ਅੰਤ ਵਿਚ ਸੂਬਾ ਸਵਿੰਦਰ ਸਿੰਘ ਨੇ ਸਾਰੀ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ।

ਇਸ ਭੋਗ ਦੇ ਮੌਕੇ ਪਹੁੰਚੀਆਂ ਕੁਝ ਕੁ ਸ਼ਖਸੀਅਤਾਂ ਇਸ ਪ੍ਰਕਾਰ ਸਨ— ਸਰਵ ਸ੍ਰੀ ਪ੍ਰੀਤਮ ਸਿੰਘ ਬਾਜਵਾ (ਪੰਜਾਬ ਪੁਲਿਸ ਦੇ) ਗਿਆਨੀ ਜੋਗਿੰਦਰ ਸਿੰਘ (ਪ੍ਰਧਾਨ ਨਾਮਧਾਰੀ ਸੰਗਤ ਲੁਧਿਆਣਾ), ਸੰਤ ਗੁਰਦੇਵ ਸਿੰਘ ਮਦਾਰ (ਮੁਹਾਲੀ ਤੋਂ), ਠੇਕੇਦਾਰ ਗੁਰਦੇਵ ਸਿੰਘ ਦੌਲਤਪੁਰ, ਬੀਬੀ ਸੁਖਜੀਤ ਕੌਰ ਪ੍ਰਧਾਨ ਤੇ ਬੀਬੀ ਅਮਰਜੀਤ ਕੌਰ ਖਜ਼ਾਨਚੀ (ਵਿਸ਼ਵ ਨਾਮਧਾਰੀ ਵਿਦਿਅਕ ਜਥਾ) ਲੁਧਿਆਣਾ ਤੋਂ, ਸੰਤ ਭਗਵੰਤ ਸਿੰਘ ਰੋਪੜ, ਸਰਪੰਚ ਗੁਰਦੇਵ ਸਿੰਘ ਜਾਲਖੇੜੀ, ਜਥੇਦਾਰ ਪਿਆਰਾ ਸਿੰਘ ਪਿੰਡ ਬੋਹਾ ਬੁਲਾਢਾ, ਜਥੇਦਾਰ ਇੰਦਰ ਸਿੰਘ ਆਦਿਕ।

*— ਸੂਬਾ ਸੁਰਿੰਦਰ ਕੌਰ ਖਰਲ*

## "ਅੰਬਰ ਦਾ ਪ੍ਰਛਾਵਾਂ" ਉਤੇ ਗੋਸ਼ਟੀ

ਪੰਜਾਬੀ ਸਾਹਿਤ ਸਭਾ ਰਜਿ: ਸੰਗਰੂਰ ਵੱਲੋਂ ਇਕ ਪੁਸਤਕ ਗੋਸ਼ਟੀ, ਵਿਮੋਚਨ ਅਤੇ ਸਨਮਾਨ ਸਮਾਰੋਹ ਦਾ ਆਯੋਜਨ ਕੀਤਾ ਗਿਆ, ਜਿਸ ਵਿਚ ਡਾ. ਰਵੇਲ ਸਿੰਘ, ਸਕੱਤਰ ਪੰਜਾਬੀ ਅਕਾਡਮੀ ਦਿੱਲੀ ਮੁੱਖ ਮਹਿਮਾਨ ਵਜੋਂ, ਤੇ ਪ੍ਰਧਾਨਗੀ ਮੰਡਲ ਵਿਚ ਡਾ. ਸਤਿੰਦਰ ਸਿੰਘ ਨੂਰ, ਡਾ. ਜਗਬੀਰ ਸਿੰਘ, ਡਾ. ਮੋਹਨ ਜੀਤ, ਪ੍ਰਮਿੰਦਰਜੀਤ, ਡਾ. ਤੇਜਵੰਤ ਮਾਨ, ਡਾ. ਹਰਕੇਸ਼ ਸਿੰਘ ਸਿੱਧੂ, ਡਾ. ਐਸ. ਤਰਸੇਮ, ਜਸਵੀਰ ਸਿੰਘ, ਭਗਤ ਰਾਮ ਸ਼ਰਮਾ ਅਤੇ ਗੁਰਮੇਲ ਮਡਾਹੜ ਸ਼ਾਮਿਲ ਹੋਏ।

ਡਾ: ਚਰਨਜੀਤ ਉਡਾਰੀ ਦੀ ਖ਼ੂਬਸੂਰਤ ਗ਼ਜ਼ਲ ਨਾਲ ਸਮਾਗਮ ਦਾ ਆਰੰਭ ਹੋਇਆ। ਬੀਬੀ ਸਿੰਪਲ ਰਾਣੀ ਨੇ ਵਿਚਾਰ ਅਧੀਨ ਪੁਸਤਕ "ਅੰਬਰ ਦਾ ਪ੍ਰਛਾਵਾਂ" ਵਿਚੋਂ ਚਾਰ ਗੀਤ ਬਹੁਤ ਹੀ ਖ਼ੂਬਸੂਰਤ ਅੰਦਾਜ਼ ਵਿਚ ਗਾਏ।

ਇਸ ਤੋਂ ਬਾਅਦ ਡਾ. ਜਸਪਾਲ ਸਿੰਘ ਮਾਨ, ਪ੍ਰੋ. ਰਮਨ, ਡਾ. ਮੋਹਨਜੀਤ ਵੱਲੋਂ ਪੁਸਤਕ "ਅੰਬਰ ਦਾ ਪ੍ਰਛਾਵਾਂ" ਬਾਰੇ ਵਿਦਵਤਾ ਭਰਪੂਰ ਪੇਪਰ ਪੜ੍ਹੇ ਗਏ। ਵਿਦਵਾਨ ਲੇਖਕਾਂ ਨੇ ਜਿਥੇ ਪੁਸਤਕ ਦੀਆਂ ਬਹੁਤ ਹੀ ਬਾਰੀਕੀ ਨਾਲ ਪਰਤਾਂ ਫਰੋਲੀਆਂ, ਉਥੇ ਭਗਤ ਰਾਮ ਸ਼ਰਮਾ ਦੀ ਕਾਵਿ ਕਲਾ ਦੀ ਭਰਪੂਰ ਸ਼ਲਾਘਾ ਕੀਤੀ। ਭਗਤ ਰਾਮ ਸ਼ਰਮਾ ਨੇ ਬੋਲਦਿਆਂ ਕਿਹਾ ਕਿ ਵਿਦਵਾਨਾਂ ਤੇ ਪਾਠਕਾਂ ਦਾ ਏਨਾ ਹੁੰਗਾਰਾ ਦੇਖਕੇ ਮੈਨੂੰ ਆਪਣੀ ਕਵਿਤਾ ਦੀ ਸ਼ਕਤੀ 'ਚ ਭਰੋਸਾ ਵਧਿਆ ਹੈ।

ਜੰਮੂ ਤੋਂ ਆਏ ਸ਼ਾਇਰ ਇੰਦ੍ਰਪਾਲ ਦੇ ਕਾਵਿ ਸੰਗ੍ਰਹਿ "ਅੱਥਰੇ ਘੋੜ ਵਾਂਗ", ਗਾਲਿਬ ਕਲਾਂ ਤੋਂ ਆਏ ਕਹਾਣੀਕਾਰ ਹਾਕਮ ਸਿੰਘ ਗਾਲਿਬ ਦੇ ਕਹਾਣੀ ਸੰਗ੍ਰਹਿ "ਧੁੰਦ ਵਿਚ ਬਲਦੇ ਚਿਰਾਗ" ਅਤੇ ਮਾਨਸਾ ਦੇ ਪ੍ਰਸਿੱਧ ਕਹਾਣੀਕਾਰ, ਨਾਵਲਕਾਰ, ਨਾਟਕਕਾਰ ਦਰਸ਼ਨ ਮਿੱਤਵਾ ਦੇ ਨਾਟਕ "ਪ੍ਰੇਤ" ਦੀ ਘੁੰਡ ਚੁਕਾਈ ਦੀ ਰਸਮ ਡਾ. ਸਤਿੰਦਰ ਸਿੰਘ ਨੂਰ, ਡਾ. ਮੋਹਨਜੀਤ ਤੇ ਡਾ. ਰਵੇਲ ਸਿੰਘ ਨੇ ਨਿਭਾਈ।

ਡਾ. ਹਰਕੇਸ਼ ਸਿੰਘ ਸਿੱਧੂ ਨੂੰ ਉਨ੍ਹਾਂ ਵੱਲੋਂ ਪੰਜਾਬੀ ਸਾਹਿਤ

ਵਿਚ ਪਾਏ ਵੱਡਮੁਲੇ ਯੋਗਦਾਨ ਬਦਲੇ ਸਭਾ ਵੱਲੋਂ ਸ਼ਾਲ, ਯਾਦ ਚਿੰਨ੍ਹ ਅਤੇ ਸਨਮਾਨ ਪੱਤਰ ਨਾਲ ਸਨਮਾਨਿਤ ਕੀਤਾ ਗਿਆ। ਡਾ. ਸਿੱਧੂ ਦੇ ਸਾਹਿਤਕ ਸਫਰ ਤੇ ਉਨ੍ਹਾਂ ਦੀ ਜੀਵਨੀ ਬਾਰੇ ਸਭਾ ਦੇ ਪਰਧਾਨ ਗੁਰਮੇਲ ਮਡਾਹੜ ਨੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ।

ਇਸ ਤੋਂ ਉਪਰੰਤ ਡਾ. ਹਰਕੇਸ਼ ਸਿੰਘ ਸਿੱਧੂ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਪੰਜਾਬੀ ਸਾਹਿਤ ਸਭਾ ਨੇ ਮੈਨੂੰ ਸਨਮਾਨਿਤ ਕਰਕੇ ਪੰਜਾਬੀ ਭਾਸ਼ਾ ਤੇ ਸਾਹਿਤ ਦੀ ਸੇਵਾ ਕਰਨ ਲਈ ਹੋਰ ਜ਼ਿੰਮੇਵਾਰੀ ਸੌਂਪੀ ਹੈ ਜਿਸ ਨੂੰ ਮੈਂ ਆਪਣੀ ਪੂਰੀ ਵਾਹ ਲਾ ਕੇ ਨਿਭਾਵਾਂਗਾ।

ਪ੍ਰਸਿੱਧ ਚਿੱਤਰਕਾਰ ਜਗਦੀਪ ਵੱਲੋਂ ਡਾ. ਸਤਿੰਤਰ ਸਿੰਘ ਨੂਰ ਅਤੇ ਭਗਤ ਰਾਮ ਸ਼ਰਮਾ ਦੇ ਬਣਾਏ ਹੋਏ ਚਿੱਤਰ ਭੇਟ ਕੀਤੇ ਗਏ।

ਕਵੀ ਦਰਬਾਰ ਵਿਚ ਭੁਪਿੰਦਰ, ਡਾ. ਜਤਿੰਦਰ, ਭੁਪਿੰਦਰਪ੍ਰੀਤ, ਇੰਦਰੇਸ਼ਮੀਤ, ਮਲਵਿੰਦਰ ਅਰਵਿੰਦਰ ਕੌਰ, ਰਾਮ ਲਾਲ ਪ੍ਰੇਮੀ, ਪੀ. ਐਨ. ਸ਼ਰਮਾ, ਤਰਸੇਮ, ਆਦਿ ਨੇ ਆਪਣੀਆਂ ਕਵਿਤਾਵਾਂ ਪੜ੍ਹੀਆਂ। ਪੰਜਾਬੀ ਲਿਖਾਰੀ ਸਭਾ ਤਰਾਲ (ਕਸ਼ਮੀਰ) ਦੇ ਪ੍ਰਧਾਨ ਡਾ. ਜੋਗਿੰਦਰ ਸਿੰਘ "ਸ਼ਾਨ ਕਸ਼ਮੀਰੀ" ਨੇ ਜੰਮੂ ਕਸ਼ਮੀਰ ਵਿਚ ਸਰਕਾਰ ਵੱਲੋਂ ਪੰਜਾਬੀ ਭਾਸ਼ਾ ਨਾਲ ਹੋ ਰਹੇ ਮਤਰੇਈ ਮਾਂ ਵਾਲੇ ਵਰਤਾਓ ਬਾਰੇ ਖੁੱਲ੍ਹ ਕੇ ਵਿਚਾਰ ਪੇਸ਼ ਕੀਤੇ ਤੇ ਪੰਜਾਬ ਦੀਆਂ ਸਾਹਿਤਕ ਸਭਾਵਾਂ ਨੂੰ ਜੰਮੂ-ਕਸ਼ਮੀਰ ਵਿਚ ਪੰਜਾਬੀ ਭਾਸ਼ਾ ਨੂੰ ਬਣਦੇ ਹੱਕ ਦਵਾਉਣ ਲਈ ਉਨ੍ਹਾਂ ਦੀ ਮਦਦ ਕਰਨ ਲਈ ਅਪੀਲ ਕੀਤੀ।

ਇਸ ਸਮਾਗਮ ਵਿਚ ਰਾਜਪਾਲ ਸਿੰਘ "ਮਸਤਾਨਾ" ਸਕੱਤਰ ਪੰਜਾਬੀ ਸਾਹਿਤ ਸੰਗਮ ਜੰਮੂ, ਜਰਨੈਲ ਸਿੰਘ "ਗੁਲਾਬ" ਸਕੱਤਰ ਪੰਜਾਬੀ ਲਿਖਾਰੀ ਸਭਾ ਤਰਾਲ, ਡਾ. ਮਹਿੰਦਰਪਾਲ ਸਿੰਘ, ਸਕੱਤਰ ਪੰਜਾਬੀ ਸਾਹਿਤ ਸਭਾ ਸ੍ਰੀਨਗਰ, ਕ੍ਰਿਪਾਲ ਸਿੰਘ ਕਸਾਲੀ, ਪ੍ਰਧਾਨ ਪੰਜਾਬੀ ਲੇਖਕ ਸਭਾ, ਜੰਮੂ, ਓਮ ਪ੍ਰੋਹਤ ਕਾਗਦ, ਰਾਜਸਥਾਨ ਸਾਹਿਤ ਅਕਾਡਮੀ ਦੇ ਮਾਸਿਕ ਪੱਤਰ "ਜਾਗਤੀ ਜੋਤ" ਦੇ ਸੰਪਾਦਕ ਅਤੇ ਹਨੂਮਾਨਗੜ੍ਹ ਤੋਂ ਰਾਜਸਥਾਨੀ ਭਾਸ਼ਾ ਦੇ ਸ਼ਾਇਰ ਨਰੇਸ਼ ਮੋਹਨ, ਨਿਰੰਜਨ ਸ਼ਰਮਾ ਸ਼ੇਖਾ, ਪਰੇਮ ਸਿੰਘ ਮਸਤਾਨਾ, ਜਗਮੇਲ ਸਿੱਧੂ, ਗੁਲਸ਼ਨ ਭੁਟਾਨੀ, ਰਣਜੀਤ ਆਜ਼ਾਦ ਕਾਂਝਲਾ, ਹਰਭਜਨ ਸਿੰਘ ਨੀਰ, ਮਿਲਖਾ ਸਿੰਘ ਸਨੇਹੀ, ਪ੍ਰਸਿੱਧ ਗੀਤਕਾਰ ਬਚਨ ਬੇਦਿਲ, ਗਾਇਕ ਤੇ ਗੀਤਕਾਰ ਸ਼ਿੰਗਾਰਾ ਸਿੰਘ ਚਹਿਲ, ਧਰਮ ਸਿੰਘ ਗੁਲਾਟੀ, ਕੁਲਵੰਤ ਕਸਕ, ਤੇਜਿੰਦਰ ਬਿੱਲੂ, ਸੰਕਰ ਦੀਪਕ ਅਤੇ ਤਿੰਨ ਪ੍ਰਸਿੱਧ ਪੱਤਰਕਾਰਾਂ ਫਤੇ ਪ੍ਰਭਾਕਰ, ਰਘਬੀਰ ਚੰਗਾਲ ਅਤੇ ਚਰਨਜੀਤ ਕੈਂਥ ਨੇ ਭਾਗ ਲਿਆ।

ਡਾ. ਸਤਿੰਦਰ ਸਿੰਘ ਨੂਰ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ "ਅੰਬਰ ਦਾ ਪ੍ਰਛਾਵਾਂ" ਬਾਰੇ ਬੋਲਦਿਆਂ ਕਿਹਾ ਕਿ ਭਗਤ ਰਾਮ ਸ਼ਰਮਾ ਇਕ ਸੁਲਝਿਆ ਹੋਇਆ ਪ੍ਰੋਢ ਕਵੀ ਹੈ ਜਿਸ ਦੀ ਪੁਸਤਕ ਆਪਣੇ ਕੁਝ ਵਿਸ਼ੇਸ਼ ਗੁਣਾ ਕਰਕੇ ਪੰਜਾਬੀ ਪਾਠਕਾਂ ਦਾ ਧਿਆਨ ਖਿੱਚਦੀ ਹੈ। ਸ਼੍ਰੋਮਣੀ ਕਵੀ ਪਰਮਿੰਦਰਜੀਤ ਨੇ ਭਗਤ ਰਾਮ ਸ਼ਰਮਾ ਨਾਲ ਆਪਣੀ ਪੁਰਾਣੀ ਦੋਸਤੀ ਦਾ ਜ਼ਿਕਰ ਕਰਦਿਆਂ ਉਸ ਦੀ ਸ਼ਾਇਰੀ ਬਾਰੇ ਕਈ ਪੱਖਾਂ ਤੋਂ ਰੋਸ਼ਨੀ ਪਾਈ। ਸਮਾਗਮ ਦੇ ਮੁੱਖ ਮਹਿਮਾਨ ਡਾ. ਰਵੇਲ ਸਿੰਘ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਪੇਪਰ ਲੇਖਕਾਂ, ਭਗਤ ਰਾਮ ਸ਼ਰਮਾ ਦੀ ਸ਼ਾਇਰੀ ਤੇ ਸਮਾਗਮ ਦੀ ਸਫਲਤਾ ਦੀ ਖੂਬਸੂਰਤ ਸ਼ਬਦਾਂ ਨਾਲ ਸ਼ਲਾਘਾ ਕੀਤੀ।

*-ਗੁਰਮੇਲ ਮੜਾਹੜ*
*ਪ੍ਰਧਾਨ*
*ਪੰਜਾਬੀ ਸਾਹਿਤ ਸਭਾ ਰਜਿ: ਸੰਗਰੂਰ*

## ਪੰਡਿਤ ਬਲਵੰਤ ਰਾਏ ਜਸਵਾਲ ਨਮਿਤ ਸੰਗੀਤ ਸਮਾਗਮ

ਮਾਂ ਸਰਸਵਤੀ ਸੰਗੀਤ ਮਹਾਂਸਭਾ, ਜਲੰਧਰ ਵੱਲੋਂ ੨੬ ਫਰਵਰੀ ੨੦੦੬ ਦਿਨ ਐਤਵਾਰ ਦੀ ਸ਼ਾਮ ਨੂੰ ਮਹਾਨ ਸੰਗੀਤਕਾਰ ਪੰ. ਬਲਵੰਤ ਰਾਏ ਜਸਵਾਲ ਜੀ ਦੀ ਯਾਦ ਵਿਚ ਸਥਾਨਕ ਕੇ. ਐਲ. ਸਹਿਗਲ ਮੈਮੋਰੀਅਲ ਹਾਲ ਵਿਖੇ ਸ਼ਾਸਤਰੀ ਸੰਗੀਤ ਸਭਾ ਦਾ ਆਯੋਜਨ ਕੀਤਾ ਗਿਆ। ਪ੍ਰੋਗਰਾਮ ਦਾ ਸ਼ੁਭ ਆਰੰਭ ਸ੍ਰੀਮਤੀ ਊਸ਼ਾ ਜਸਵਾਲ, ਸ੍ਰੀਮਤੀ ਪੂਰਨਿਮਾ ਬੇਰੀ, ਸ੍ਰੀ ਐਸ. ਐਸ. ਅਜੀਮਲ, ਸ੍ਰੀਮਤੀ ਸੁਮੇਧਾ ਵਧਵਾ, ਸ੍ਰੀ ਐਚ. ਵਧਵਾ, ਸ੍ਰੀਮਤੀ ਵਿਆਸ ਕਲਿਆਣ ਸਿੰਘ ਵੱਲੋਂ ਜਯੋਤੀ ਪ੍ਰਜਵਲਿਤ ਕਰਕੇ ਕੀਤਾ ਗਿਆ।

ਮਾਂ ਸਰਸਵਤੀ ਸੰਗੀਤ ਮਹਾਂਸਭਾ ਦੇ ਪ੍ਰਧਾਨ ਡਾ. ਉਮੇਸ਼ ਸ਼ੁਕਲਾ ਨੇ ਪੰਡਿਤ ਬਲਵੰਤ ਰਾਏ ਜਸਵਾਲ ਜੀ ਦੇ ਸੰਗੀਤ ਖੇਤਰ ਵਿਚ ਵਡਮੁੱਲੇ ਯੋਗਦਾਨ ਤੇ ਚਾਨਣਾ ਪਾਇਆ ਅਤੇ ਆਏ ਹੋਏ ਸਾਰੇ ਮਹਿਮਾਨਾਂ ਅਤੇ ਕਲਾਕਾਰਾਂ ਦਾ ਸਵਾਗਤ ਕੀਤਾ। ਪ੍ਰੋਗਰਾਮ ਦੇ ਆਰੰਭ ਵਿਚ ਉਭਰਦੇ ਹੋਏ ਕਲਾਕਾਰਾਂ ਵੱਲੋਂ ਪੰਡਿਤ ਬਲਵੰਤ ਰਾਏ ਜਸਵਾਲ ਜੀ ਨੂੰ ਸੰਗੀਤ ਰਾਹੀਂ

ਸ਼ਰਧਾਂਜਲੀ ਭੇਟ ਕੀਤੀ ਗਈ। ਜਿਸ ਵਿਚ ਕੁਮਾਰੀ ਅਪਰਨਾ ਬੈਨਰਜੀ ਨੇ ਭਜਨ ਪ੍ਰਸਤੁਤ ਕੀਤਾ। ਪੰਜ ਸਾਲਾਂ ਦੇ ਨੰਨ੍ਹੇ ਕਲਾਕਾਰ ਮਾਸਟਰ ਅਗਮ ਸ਼ਿੰਗਾਰੀ (ਅੰਮ੍ਰਿਤਸਰ) ਨੇ ਤਬਲੇ ਤੇ ਤੀਨ ਤਾਲ ਪ੍ਰਸਤੁਤ ਕਰਕੇ ਸਰੋਤਿਆਂ ਨੂੰ ਹੈਰਾਨ ਕਰ ਦਿੱਤਾ। ਉਪਰੰਤ ਕੁਮਾਰੀ ਇਛਤਾ ਸੇਠੀ (ਕਪੂਰਥਲਾ) ਨੇ ਰਾਗ ਅਭੋਗੀ ਕਾਨੜਾ, ਕੁਮਾਰੀ ਲਤਾ ਨੇ ਰਾਗ ਸ਼ਾਮ ਕਲਿਆਣ, ਗੁਰਪ੍ਰੀਤ ਸ਼ਰਮਾ ਅਤੇ ਪੰਕਜ ਸ਼ਰਮਾ ਨੇ ਰਾਗ ਮਾਲਕੌਂਸ ਅਤੇ ਮਧੁਸੂਦਨ ਅਟਵਾਲ ਨੇ ਰਾਗ ਸ਼ੁਧ ਕਲਿਆਣ ਗਾ ਕੇ ਖੂਬ ਸਮਾਂ ਬੰਨ੍ਹਿਆ। ਇਨ੍ਹਾਂ ਨਾਲ ਸ੍ਰੀ ਅਸ਼ਵਨੀ ਕੁਮਾਰ (ਕੰਨਿਆ ਮਹਾਂ ਵਿਦਿਆਲਾ) ਨੇ ਤਬਲਾ, ਸ੍ਰੀ ਅਸ਼ਵਨੀ ਕੁਮਾਰ (ਹੰਸ ਰਾਜ ਮਹਿਲਾ ਮਹਾਂਵਿਦਿਆਲਾ) ਨੇ ਹਾਰਮੋਨੀਅਮ ਅਤੇ ਸ੍ਰੀ ਜਸਮੇਲ ਸਿੰਘ ਨੇ ਤਬਲੇ ਤੇ ਸਗਤ ਕੀਤੀ।

ਇਸ ਤੋਂ ਬਾਅਦ ਸ਼ਾਮ ਚੁਰਾਸੀ ਘਰਾਣੇ ਦੇ ਬਜ਼ੁਰਗ ਕਲਾਕਾਰ ਸ੍ਰੀ ਖੁਸ਼ੀ ਰਾਮ ਜੀ ਨੇ ਕਲਾਰਨਟ ਤੇ ਰਾਗ ਮਧੁਵੰਤੀ ਪੇਸ਼ ਕਰਕੇ ਸਰੋਤਿਆਂ ਨੂੰ ਨਿਹਾਲ ਕੀਤਾ। ਇਨ੍ਹਾਂ ਦੇ ਨਾਲ ਤਬਲੇ ਤੇ ਸ੍ਰੀ ਮਨੀਸ਼ ਮੱਟੂ ਨੇ ਸ਼ਲਾਘਾਯੋਗ ਸੰਗਤ ਕੀਤੀ। ਕੁਮਾਰੀ ਸੁੰਗਧਾ ਮਿਸ਼ਰਾ ਨੇ ਰਾਗ ਸਾਗਰ ਪ੍ਰਸਤੁਤ ਕੀਤਾ, ਜਿਸ ਵਿਚ ਇਕ ਤੋਂ ਬਾਅਦ ਦੂਸਰੇ ਰਾਗ ਦਾ ਗਾਇਨ ਕੋਈ ਆਸਾਨ ਕੰਮ ਨਹੀਂ ਸੀ। ਰਾਗ ਮੁਲਤਾਨੀ ਵਿਚ ਵਿਲੰਬਤ ਅਤੇ ਦਰੁਤ ਖਿਆਲ ਗਾਇਨ ਕਰ ਕੇ ਖੂਬ ਵਾਹ-ਵਾਹ ਹਾਸਿਲ ਕੀਤੀ ਅਤੇ ਆਪਣੇ ਗਾਇਨ ਦਾ ਸਮਾਪਨ ਮਿਸ਼ਰ ਕਾਫੀ ਵਿਚ ਟੱਪਾ ਗਾ ਕੇ ਕੀਤਾ। ਇਨ੍ਹਾਂ ਦੇ ਨਾਲ ਯੁਵਾ ਕਲਾਕਾਰ ਸ੍ਰੀ ਜਗਦੀਸ਼ ਵਿੱਕੀ ਨੇ ਹਾਰਮੋਨੀਅਮ ਅਤੇ ਸ੍ਰੀ ਤਰਸੇਮ ਲਾਲ ਨੇ ਤਬਲੇ 'ਤੇ ਬਹੁਤ ਵਧੀਆ ਸੰਗਤ ਕਰਕੇ ਸਰੋਤਿਆਂ ਦਾ ਮਨ ਮੋਹ ਲਿਆ।

ਇਸ ਤੋਂ ਬਾਅਦ ਡਾ. ਸੰਤੋਸ਼ ਕੁਮਾਰ ਨਾਹਰ ਅਤੇ ਸ੍ਰੀ ਕਾਲੇ ਰਾਮ ਮੰਚ 'ਤੇ ਬਿਰਾਜਮਾਨ ਹੋਏ। ਡਾ. ਸੰਤੋਸ਼ ਨਾਹਰ ਨੇ ਵਾਇਲਨ ਤੇ ਰਾਗ ਯਮਨ ਪ੍ਰਸਤੁਤ ਕਰ ਕੇ ਸਰੋਤਿਆਂ ਨੂੰ ਮੰਤਰ ਮੁਗਧ ਕਰ ਦਿੱਤਾ। ਸ੍ਰੀ ਕਾਲੇ ਰਾਮ ਨੇ ਤਬਲੇ 'ਤੇ ਸ਼ਲਾਘਾਯੋਗ ਸੰਗਤ ਕਰਕੇ ਖੂਬ ਵਾਹ-ਵਾਹ ਹਾਸਿਲ ਕੀਤੀ।

ਸ੍ਰੀ ਮਨੂ ਕੁਮਾਰ ਸੀਨ ਨੇ ਸਿਤਾਰ ਤੇ ਰਾਗ ਝਿੰਜੋਟੀ ਪ੍ਰਸਤੁਤ ਕੀਤਾ। ਸ੍ਰੀ ਮਨੂ ਕੁਮਾਰ ਸੀਨ ਨੇ ਪੰ: ਬਲਵੰਤ ਰਾਏ ਜਸਵਾਲ ਜੀ ਦੀਆਂ ਬੰਦਿਸ਼ਾਂ ਪੇਸ਼ ਕਰ ਕੇ ਪੰਡਿਤ ਜਸਵਾਲ ਜੀ ਦੀ ਕਲਾ ਦੇ ਦਰਸ਼ਨ ਕਰਵਾਏ। ਇਨ੍ਹਾਂ ਨਾਲ ਤਬਲੇ 'ਤੇ ਸ੍ਰੀ ਸੁਧੀਰ ਪਾਂਡੇ (ਦਿੱਲੀ) ਨੇ ਸੰਗਤ ਕੀਤੀ। ਦੋਵਾਂ ਕਲਾਕਾਰਾਂ ਨੇ ਮਹਿਫਿਲ ਲੁੱਟਣ ਵਿਚ ਕੋਈ ਕਸਰ ਨਾ ਛੱਡੀ।

ਪ੍ਰੋਗਰਾਮ ਦੇ ਅੰਤ ਵਿਚ ਪੰਜਾਬ ਦੇ ਪ੍ਰਮੁੱਖ ਗਾਇਕ ਪ੍ਰੋ. ਬਲਦੇਵ ਸ਼ਰਣ ਨਾਰੰਗ ਜੀ ਨੇ ਰਾਗ ਯਮਨ ਵਿਚ ਵਿਲੰਬਿਤ ਅਤੇ ਦਰੁਤ ਖਿਆਲ ਦਾ ਗਾਇਨ ਕਰਕੇ ਪ੍ਰੋਗਰਾਮ ਨੂੰ ਸਿਖਰ 'ਤੇ ਪਹੁੰਚਾ ਦਿੱਤਾ। ਪ੍ਰੋਗਰਾਮ ਦਾ ਸਮਾਪਨ ਉਨ੍ਹਾਂ ਨੇ ਪੰਡਿਤ ਬਲਵੰਤ ਰਾਏ ਜਸਵਾਲ ਦੀ ਯਾਦ ਵਿਚ 'ਯਾਦ ਪੀਆ ਕੀ ਆਏ' ਗਾ ਕੇ ਕੀਤਾ। ਇਨ੍ਹਾਂ ਨਾਲ ਪੰਜਾਬ ਘਰਾਣੇ ਦੇ ਪ੍ਰਸਿੱਧ ਤਬਲਾ ਵਾਦਕ ਸ੍ਰੀ ਕਾਲੇ ਰਾਮ ਜੀ ਨੇ ਸੰਗਤ ਕਰ ਕੇ ਪ੍ਰੋਗਰਾਮ ਨੂੰ ਚਾਰ ਚੰਦ ਲਾਏ। ਰਾਤ ਦੇ ਲਗਭਗ ੧੨ ਵਜੇ ਤੱਕ ਸੰਗੀਤ ਪ੍ਰੇਮੀ ਸ਼ਾਸਤਰੀ ਸੰਗੀਤ ਦੀਆਂ ਲਹਿਰਾਂ ਦੇ ਆਨੰਦ ਮਾਣਦੇ ਰਹੇ। ਮੰਚ ਸੰਚਾਲਨ ਦੀ ਭੂਮਿਕਾ ਪ੍ਰੋ. ਕੁਲਵਿੰਦਰ ਦੀਪ ਕੌਰ ਅਤੇ ਸੰਗਤ ਰਾਮ ਵੱਲੋਂ ਬਾਖੂਬੀ ਨਿਭਾਈ ਗਈ।

ਪ੍ਰੋਗਰਾਮ ਦੇ ਮੁੱਖ ਮਹਿਮਾਨ ਸ੍ਰੀ ਓਮ ਪ੍ਰਕਾਸ਼ ਸੇਠ, (ਪ੍ਰਧਾਨ,ਸ੍ਰੀ ਬਾਬਾ ਹਰਬੱਲਭ ਸੰਗੀਤ ਮਹਾਂਸਭਾ) ਅਤੇ ਸਮਾਗਮ ਦੀ ਪ੍ਰਧਾਨਗੀ ਕਰ ਰਹੇ ਸ੍ਰੀਮਤੀ ਪੂਰਨਿਮਾ ਬੇਰੀ, (ਮਹਾਂ ਸਚਿਵ, ਸ੍ਰੀ ਬਾਬਾ ਹਰਵੱਲਭ ਸੰਗੀਤ ਮਹਾਂਸਭਾ) ਵੱਲੋਂ ਪ੍ਰਬੰਧਕਾਂ ਦੇ ਇਸ ਉੱਦਮ ਦੀ ਸ਼ਲਾਘਾ ਕੀਤੀ ਗਈ ਅਤੇ ਅੱਗੇ ਤੋਂ ਵੀ ਇਸ ਤਰ੍ਹਾਂ ਦੇ ਆਯੋਜਨ ਕਰਨ ਦੀ ਆਸ਼ਾ ਪ੍ਰਗਟ ਕੀਤੀ ਗਈ।

ਪ੍ਰੋਗਰਾਮ ਦੇ ਵਿਸ਼ੇਸ਼ ਮਹਿਮਾਨ ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਪ੍ਰਬੰਧਕਾਂ ਨੂੰ ਇਸ ਸੰਗੀਤ ਸੰਮੇਲਨ ਦੇ ਸਫਲ ਆਯੋਜਨ ਦੀ ਵਧਾਈ ਦਿੰਦਿਆਂ ਕਿਹਾ ਕਿ ਜਿਥੇ ਜਲੰਧਰ ਸ਼ਹਿਰ ਵਿਚ ਸ੍ਰੀ ਬਾਬਾ ਹਰਵੱਲਭ ਜੀ ਦੇ ਨਾਮ ਤੇ ਹੋਣ ਵਾਲਾ ਮਹਾਨ ਸੰਗੀਤ ਸੰਮੇਲਨ ਪੂਰੇ ਵਿਸ਼ਵ ਵਿਚ ਪ੍ਰਸਿੱਧ ਹੈ ਉਥੇ ਛੋਟੇ ਛੋਟੇ ਸੰਗੀਤ ਸੰਮੇਲਨਾਂ ਦੀ ਵੀ ਮਹਤਤਾ ਹੈ। ਉਭਰਦੇ ਹੋਏ ਕਲਾਕਾਰਾਂ ਨੂੰ ਸੁਣ ਕੇ ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਕਿਹਾ ਕਿ ਯੁਵਾ ਕਲਾਕਾਰਾਂ ਨੂੰ ਮੰਚ 'ਤੇ ਲਿਆਉਣਾ ਅਜੋਕੇ ਸਮੇਂ ਦੀ ਬਹੁਤ ਵੱਡੀ ਜ਼ਰੂਰਤ ਹੈ ਅਤੇ ਇਹੋ ਹੀ ਪੰਡਿਤ ਬਲਵੰਤ ਰਾਏ ਜਸਵਾਲ ਜੀ ਨੂੰ ਸੱਚੀ ਸ਼ਰਧਾਂਜਲੀ ਹੈ। ਉਨ੍ਹਾਂ ਅੱਗੇ ਤੋਂ ਵੀ ਇਹੋ ਜਿਹੇ ਪ੍ਰੋਗਰਾਮ ਆਯੋਜਿਤ ਕਰਨ ਦੀ ਪ੍ਰੇਰਣਾ ਦਿੱਤੀ ਅਤੇ ਹਰ ਤਰ੍ਹਾਂ ਦੇ ਸਹਿਯੋਗ ਦਾ ਭਰੋਸਾ ਵੀ ਦੁਆਇਆ।

ਸਭਾ ਵੱਲੋਂ ਆਏ ਹੋਏ ਸਾਰੇ ਕਲਾਕਾਰਾਂ ਨੂੰ ਯਾਦਗਾਰੀ ਚਿੰਨ ਅਤੇ ਅੰਗ ਬਸਤਰ ਭੇਟ ਕੀਤੇ ਗਏ। ਮੁੱਖ ਮਹਿਮਾਨ ਸ੍ਰੀ ਓਮ ਪ੍ਰਕਾਸ਼ ਸੇਠ, ਸ੍ਰੀਮਤੀ ਊਸ਼ਾ ਜਸਵਾਲ ਧਰਮ ਪਤਨੀ

ਪੰ. ਬਲਵੰਤ ਰਾਏ ਜਸਵਾਲ, ਸ੍ਰੀਮਤੀ ਪੂਰਨਿਮਾ ਬੇਰੀ, ਪੰ. ਸ਼ੰਕਰ ਲਾਲ ਮਿਸ਼ਰਾ, ਸ੍ਰੀ ਜਗਦੀਸ਼ ਸਿੰਘ ਵਰਿਆਮ, ਸ੍ਰੀਮਤੀ ਸੁਮੇਧਾ ਵਧਵਾ, ਸ੍ਰੀ ਐਚ. ਵਧਵਾ, ਡਾ. ਹੁਕਮ ਚੰਦ ਮਹਿਤਾ, ਸ੍ਰੀ ਓਮ ਪ੍ਰਕਾਸ਼ ਥਾਪਰ ਅਤੇ ਸ੍ਰੀ ਹਰਬਿੰਦਰ ਸਿੰਘ ਘਈ ਨੂੰ ਯਾਦਗਾਰੀ ਚਿੰਨ੍ਹ ਅਤੇ ਅੰਗ ਬਸਤਰ ਭੇਟ ਕੀਤੇ ਗਏ।

ਸ਼ਾਸਤਰੀ ਸੰਗੀਤ ਦੇ ਇਸ ਪ੍ਰੋਗਰਾਮ ਦਾ ਆਨੰਦ ਲੈਣ ਵਾਸਤੇ ਸ਼ਹਿਰ ਦੇ ਅਨੇਕ ਪਤਵੰਤੇ ਸੱਜਨ ਸੰਗੀਤ ਪ੍ਰੇਮੀ ਹਾਜ਼ਰ ਸਨ। ਜਿਨ੍ਹਾਂ ਵਿਚ ਸਰਵ ਸ੍ਰੀ ਐਸ.ਐਸ. ਅਜੀਮਲ,ਅਰੁਣ ਕਪੂਰ, ਸੁਰਿੰਦਰ ਸੇਠ, ਰਾਕੇਸ਼ ਦਾਦਾ, ਡਾ. ਅਰੁਣ ਮਿਸ਼ਰਾ,ਸੰਤੋਸ਼ ਮਿਸ਼ਰਾ, ਪੰ. ਰਮਾ ਕਾਂਤ, ਡਾ. ਜਯੋਤੀ ਮਿੱਤੂ, ਡਾ. ਅਮਿਤਾ ਮਿਸ਼ਰਾ, ਗੁਲਸ਼ਨ ਸ਼ਰਮਾ, ਤਿਲਕ ਰਾਜ ਸ਼ਰਮਾ, ਪ੍ਰੋ. ਸੁਨੀਤਾ ਭੱਟੀ, ਡਾ. ਜਗਮੋਹਨ ਸ਼ਰਮਾ, ਡਾ. ਹੁਕਮ ਚੰਦ ਮਹਿਤਾ, ਕਸਤੂਰੀ ਲਾਲ ਜੈਨ, ਪ੍ਰਿੰਸੀਪਲ ਸਵਿਤਾ ਮਿਸ਼ਰਾ, ਡਾ. ਸਤਿੰਦਰ ਜੀਤ ਪਾਲ ਸਿੰਘ, ਨਰੇਸ਼ ਮਿੱਤਲ, ਚੰਦਰ ਮੋਹਨ ਸ਼ਰਮਾ, ਡਾ. ਰਾਮ ਲਾਲ ਜੋਸੀ, ਸੁਖਦੇਵ ਸਿੰਘ ਨਾਮਧਾਰੀ, ਗੁਰਦਿਆਲ ਸਿੰਘ, ਸੁਰਿੰਦਰ ਕੁਮਾਰ ਦੱਤਾ, ਡਾ. ਐਸ. ਡੀ. ਸ਼ਰਮਾ, ਰੂਬੀ ਬੈਨਰਜੀ, ਪਰਮਜੀਤ ਕਲੇਰ, ਬਲਬੀਰ ਸਿੰਘ ਮੋਜੀ, ਗੁਰਮੁਖ ਸਿੰਘ ਨਾਮਧਾਰੀ, ਪਰਵਿੰਦਰ ਕੌਰ, ਪ੍ਰੋ. ਤੇਜਿੰਦਰ ਸਿੰਘ, ਪ੍ਰੋ. ਭੁਪਿੰਦਰ ਸਿੰਘ, ਚੰਦਰ ਮੋਹਨ ਆਹੂਜਾ, ਕਿਸ਼ਨ ਲਾਲ ਅੱਟਵਾਲ, ਸਤਬੀਰ ਸਿੰਘ, ਆਰ. ਕੇ. ਬੇਦੀ, ਡਾ. ਸੈਣੀ, ਜਗਜੀਤ ਸਿੰਘ ਉੱਪਲ, ਡਾ. ਐਮ. ਐਲ. ਕਰਵਲ, ਬਰਿਜ ਸਹਿਗਲ, ਅਜੀਤ ਸਿੰਘ ਅਤੇ ਹਰਭਜਨ ਸਿੰਘ ਜਗਦੇਵ ਦੇ ਨਾਮ ਪ੍ਰਮੁੱਖ ਹਨ।

ਨਾਮਧਾਰੀ ਦਰਬਾਰ (ਸ੍ਰੀ ਭੈਣੀ ਸਾਹਿਬ) ਦੇ ਪ੍ਰਸਿੱਧ ਯੁਗਲ ਗਾਇਕ ਸ੍ਰੀ ਮੋਹਨ ਸਿੰਘ, ਸ੍ਰੀ ਸੁਖਦੇਵ ਸਿੰਘ ਵੀ ਵਿਸ਼ੇਸ਼ ਤੌਰ 'ਤੇ ਇਸ ਪ੍ਰੋਗਰਾਮ ਦਾ ਆਨੰਦ ਮਾਨਣ ਵਾਸਤੇ ਆਏ ਹੋਏ ਸਨ। ਉਨ੍ਹਾਂ ਵੱਲੋਂ ਕਲਾਕਾਰਾਂ ਦਾ ਸਨਮਾਨ ਵੀ ਕੀਤਾ ਗਿਆ।

ਪ੍ਰੋਗਰਾਮ ਦੇ ਅੰਤ ਵਿਚ ਮਾਂ ਸਰਸਵਤੀ ਸੰਗੀਤ ਮਹਾਂ ਸਭਾ ਜਲੰਧਰ ਦੇ ਜਨਰਲ ਸਕੱਤਰ ਸੰਗਤ ਰਾਮ ਵੱਲੋਂ ਇਸ ਸੰਗੀਤ ਸਭਾ ਵਿਚ ਸ਼ਾਮਿਲ ਹੋਣ ਵਾਲੇ ਸਾਰੇ ਕਲਾਕਾਰਾਂ ਅਤੇ ਸੰਗੀਤ ਪ੍ਰੇਮੀਆਂ ਦਾ ਧੰਨਵਾਦ ਕੀਤਾ ਗਿਆ।

*—ਸੰਗਤ ਰਾਮ*
*ਜਨਰਲ ਸਕੱਤਰ,*
*ਮਾਂ ਸਰਸਵਤੀ ਸੰਗੀਤ ਮਹਾਂਸਭਾ*
*ਜਲੰਧਰ*

## ਸੰਤ ਮਨਜੀਤ ਸਿੰਘ 'ਕਲਕਤੇ ਵਾਲੇ'

ਸੰਤ ਮਨਜੀਤ ਸਿੰਘ ਜੀ ਪਹਿਲੀ ਫਰਵਰੀ ੨੦੦੬ ਨੂੰ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ ਹਨ। ਜ਼ਿੰਦਗੀ ਦੇ ਆਖਰੀ ਦੋ ਦਿਨ ਆਪ ਨੇ 'ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ' ਲੁਧਿਆਣਾ ਵਿਚ ਬਿਤਾਏ। ਅੰਮ੍ਰਿਤ ਵੇਲੇ ੫.੩੦ ਵਜੇ ਆਪ ਨੇ ਸਵਾਸ ਛੱਡੇ। ਦੁਪਹਿਰ ੧.੦੦ ਵਜੇ ਪਵਿੱਤਰ ਤੀਰਥ ਸਥਾਨ ਸ੍ਰੀ ਭੈਣੀ ਸਾਹਿਬ ਵਿਚ ਆਪ ਦਾ ਸਰੀਰ ਅਗਨ ਭੇਟ ਕਰ ਦਿੱਤਾ ਗਿਆ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ੫ ਫਰਵਰੀ ੨੦੦੬ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਆਪ ਜੀ ਨਮਿੱਤ ਰੱਖੇ ਗਏ ਪਾਠ ਦਾ ਭੋਗ ਪਾਇਆ ਗਿਆ। ਪਰਿਵਾਰ ਵੱਲੋਂ ਧਰਮ ਅਤੇ ਸਾਹਿਤ ਕਾਰਜਾਂ ਹਿੱਤ ਮਾਇਆ ਕੱਢੀ ਗਈ।

੧੩ ਨਵੰਬਰ ੧੯੨੫ ਨੂੰ ਸਰਦਾਰ ਵੀਰ ਸਿੰਘ ਜੀ ਦੇ ਘਰ ਜਨਮ ਲੈਣ ਵਾਲਾ ਸਪੁੱਤਰ ਮਨਜੀਤ ਸਿੰਘ ਇਨ੍ਹਾਂ ਦੇ ਵੱਡੇ ਭਰਾ ਸੁਰਿੰਦਰ ਸਿੰਘ Unico Travel ਵਾਲੇ ਸਨ। ਸੰਤ ਗੁਰਬਖਸ਼ ਸਿੰਘ ਜੀ ਇਨ੍ਹਾਂ ਦੇ ਸਾਰੇ ਪਰਿਵਾਰ ਨੂੰ ਆਪਣੇ ਕੋਲ ਬੈਂਕਾਕ ਲੈ ਗਏ ਸਨ। ਕਾਫੀ ਸਮਾਂ ਬੈਂਕਾਕ ਥਾਈਲੈਂਡ ਰਹੇ। ਫਿਰ ਕਲਕੱਤਾ ਵਿਖੇ ਵਾਸ ਰੱਖਿਆ। ਆਪ ਦਾ ਮਨ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਚ ਸਦਾ ਜੁੜਿਆ ਰਹਿੰਦਾ। ਮਨ ਦੀ ਇੱਛਾ ਨੂੰ ਉਦੋਂ ਹੋਰ ਫਲ ਲੱਗਿਆ ਜਦੋਂ ਆਪ ਨੂੰ ਪਵਿੱਤਰ ਧਰਤੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਪੱਕੇ ਤੌਰ 'ਤੇ ਰਹਿਣ ਦੀ ਇਜਾਜ਼ਤ ਮਿਲ ਗਈ। ਆਪ ਆਪਣੀ ਧਰਮ ਪਤਨੀ ਜਸਮੀਤ ਕੌਰ ਸਮੇਤ ੧੯੯੬ ਤੋਂ ਅੰਤਿਮ ਸਮੇਂ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹੀ ਰਹੇ। ਆਪ ਸ੍ਰੀ ਭੈਣੀ ਸਾਹਿਬ ਵਿਖੇ 'ਕਲਕੱਤੇ ਵਾਲੇ' ਨਾਮ ਨਾਲ ਮਸ਼ਹੂਰ ਹੋ ਗਏ ਕਿਉਂਕਿ ਸ੍ਰੀ ਸਤਿਗੁਰੂ ਜੀ ਆਪ ਨੂੰ 'ਕਲਕੱਤੇ ਵਾਲੇ' ਬਚਨਾਂ ਨਾਲ ਸੰਬੋਧਨ ਕਰਦੇ ਸਨ। ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਜ਼ੁਰਗਾਂ ਪ੍ਰਤੀ ਸੁਨੇਹਾ ਜਗ-ਜ਼ਾਹਿਰ ਹੈ, ਜੋ ਆਪ ਨੇਮ ਨਾਲ ਵੱਖ-ਵੱਖ ਤੌਰ 'ਤੇ ਬਜ਼ੁਰਗਾਂ ਕੋਲ ਪਹੁੰਚ ਕੇ ਸਭਨਾਂ ਦੇ ਦੁੱਖ-ਦਰਦ ਸੁਣਦੇ ਅਤੇ ਸੁੱਖ-ਸਾਂਦ ਪੁੱਛਦੇ ਹਨ। ਜਦੋਂ ਸੰਤ ਮਨਜੀਤ ਸਿੰਘ ਬੀਬੀ ਜਸਮੀਤ ਕੌਰ ਹੁਰਾਂ ਨੂੰ ਸਤਿਗੁਰੂ ਜੀ ਦਰਸ਼ਨ ਦੇਣ ਘਰ ਪਹੁੰਚਦੇ ਤਾਂ ਆਪ ਸ਼ੁਕਰਾਨੇ ਵਜੋਂ ਕਹਿੰਦੇ-"ਗਰੀਬ ਨਿਵਾਜ਼, ਆਪ ਜੀ ਨੇ ਨਿਮਾਣੇ ਦਾਸ ਨੂੰ ਨਰਕਾਂ ਵਿੱਚੋਂ ਕੱਢ ਕੇ ਸਵਰਗਾਂ ਦੀ ਧਰਤੀ 'ਤੇ ਦਾਣਾ ਪਾਣੀ ਲਿਖਿਆ ਹੈ।"

*—ਰਮਣੀਕ ਸਿੰਘ*

# ਜਥੇਦਾਰ ਦਰਸ਼ਨ ਸਿੰਘ ਲੁਧਿਆਣਾ

ਜਦੋਂ ਸ੍ਰੀ ਭੈਣੀ ਸਾਹਿਬ ਵਿਚ ਹੋਲੇ ਮਹੱਲੇ ਦਾ ਮੇਲਾ ਸਿਖਰਾਂ ਤੇ ਸੀ ਤਾਂ ੧੭ ਮਾਰਚ ੨੦੦੬ ਨੂੰ ਢੋਲਕੀ ਛੈਣਿਆਂ ਨਾਲ ਸਰਗਰਮੀ ਨਾਲ ਕੀਰਤਨ ਕਰਦਾ ਹੋਇਆ ਇਕ ਜੱਥਾ ਵੀ ਸ਼ਾਮਲ ਹੋਇਆ। ਭੈਣੀ ਸਾਹਿਬ ਵਿਚ ਵੱਡੇ ਮੌਲਿਆਂ ਤੇ ਜ਼ੋਰਦਾਰ ਕੀਤਰਨ ਕਰਦੇ ਆ ਰਹੇ ਜੱਥਿਆਂ ਦਾ ਆਉਣਾ ਆਮ ਗੱਲ ਹੈ....... ਪਰ ਇਸ ਜਥੇ ਪਿਛੇ ਇਕ ਬਬਾਨ ਸੀ ਅਤੇ ਪਿਛੇ ਭਾਰੀ ਗਿਣਤੀ ਵਿਚ ਸੰਗਤਾਂ। ਇਹ ਜੱਥਾ ਦੀਵਾਨ ਅਸਥਾਨ ਦੇ ਬਾਹਰ ਵਾਲੀ ਦੀਵਾਰ ਦੇ ਨਾਲ ਨਾਲ ਬਣੀ ਸੜਕ ਰਾਹੀਂ ਨਵੀਨ ਸ਼ਮਸ਼ਾਨ ਅਸਥਾਨ ਵਲ ਗਿਆ। ਬਬਾਨ ਜਥੇਦਾਰ ਦਰਸ਼ਨ ਸਿੰਘ ਲੁਧਿਆਣਾ ਦਾ ਸੀ ਜਿਸ ਦੀ ਅੰਤਿਮ ਯਾਤਰਾ ਸ੍ਰੀ ਭੈਣੀ ਸਾਹਿਬ ਸਮਾਪਤ ਹੋ ਰਹੀ ਸੀ। ਸੂਬਾ ਹਰਭਜਨ ਸਿੰਘ ਜੀ ਦੀ ਅਗਵਾਈ ਵਿਚ ਲੁਧਿਆਣੇ ਦੀਆਂ ਸੰਗਤਾਂ ਹੁਮ ਹੁਮਾਕੇ ਇਸ ਯਾਤਰਾ ਵਿਚ ਸ਼ਾਮਲ ਸਨ। ਅਤੇ ਹੋਲੇ ਤੋਂ ਪੁਜੀਆਂ ਸੰਗਤਾਂ ਵੀ ਭਾਰੀ ਗਿਣਤੀ ਵਿਚ ਨਾਲ ਸਨ।

ਜਥੇਦਾਰ ਦਰਸ਼ਨ ਸਿੰਘ ਇਕ ਪ੍ਰਸਿੱਧ ਹਸਤੀ ਸਨ। ਸਦਾ ਸਰਗਰਮ ਰਹਿਣ ਵਾਲੇ। ਉਹ ਬਹੁਤ ਉਤਸ਼ਾਹ ਨਾਲ ਕੀਰਤਨ ਵੀ ਕਰਦੇ ਅਤੇ ਹਰ ਥਾਂ ਜਾਣ ਲਈ ਤਿਆਰ ਹੁੰਦੇ ਸਨ। ਉਹਨਾਂ ਦਾ ਸਭ ਤੋਂ ਮਾਅਰਕੇ ਵਾਲਾ ਕੰਮ ਸੀ, ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਰੋਗੀਆਂ ਦੀ ਸੇਵਾ ਲਈ ਵੱਡੇ-ਵੱਡੇ ਡਾਕਟਰਾਂ ਅਤੇ ਹਸਪਤਾਲਾਂ ਨਾਲ ਸੰਪਰਕ ਕਰਨਾ। ਉਹਨਾਂ ਇਹ ਸੇਵਾ ਏਨੀ ਤਨਦੇਹੀ ਨਾਲ ਨਿਭਾਈ ਕਿ ਆਮ ਤੌਰ ਤੇ ਉਹਨਾਂ ਨੂੰ ਨਾਮਧਾਰੀਆਂ ਦਾ ਸਿਹਤ ਮੰਤਰੀ ਵੀ ਕਹਿ ਦਿੱਤਾ ਜਾਂਦਾ ਸੀ। ਉਹ ਨਾਮਧਾਰੀ ਭਾਈਚਾਰੇ ਦੇ ਅੰਦਰ ਅਤੇ ਬਾਹਰ ਪ੍ਰਸਿੱਧ ਵਿਅਕਤੀ ਸਨ। ਉਹਨਾਂ ਦੇ ਬਹਿਨੋਈ ਸੰਤ ਵਾਸਦੇਵ ਸਿੰਘ ਭਮਰਾ ਇੰਗਲੈਂਡ ਦੀ ਪ੍ਰਸਿੱਧ ਹਸਤੀ ਵੀ ਲੁਧਿਆਣੇ ਪਰਿਵਾਰ ਕੋਲ ਆਏ ਹੋਏ ਸਨ। ਆਪਣੇ ਜੀਵਨ ਦੇ ਅੰਤਮ ਦਿਨ ਦਰਸ਼ਨ ਸਿੰਘ ਹੋਰਾਂ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਕੋਲ ਇਕ ਮੈਡੀਕਲ ਰਿਪੋਰਟ ਜਾਂ ਅਜਿਹੇ ਕਾਰਜ ਲਈ ਜਾਣਾ ਸੀ। ਪਰਿਵਾਰ ਨੇ ਸਮਝਿਆ ਕਿ ਉਹ ਸਵੇਰੇ-ਸਵੇਰੇ ਚਲੇ ਗਏ ਹਨ। ਦੇਰ ਬਾਅਦ ਪਤਾ ਲਗਾ ਕਿ ਉਹ ਤਾਂ ਬਿਸਤਰ ਉਤੇ ਹੀ ਹਨ ਅਤੇ ਭੌਰ ਉੱਡਾਰੀ ਮਾਰ ਚੁੱਕਾ ਹੈ।

ਜਥੇਦਾਰ ਦਰਸ਼ਨ ਸਿੰਘ ਸੇਵਾ ਕਾਰਜਾਂ ਲਈ ਸਦਾ ਤੱਤਪਰ ਰਹਿੰਦੇ ਸਨ ਅਤੇ ਉਹਨਾਂ ਦੀ ਕਾਰ ਦਾ ਪਹੀਆ ਇਨ੍ਹਾਂ ਹਸਤਿਆਂ ਤੇ ਘੁਕਦਾ ਰਹਿੰਦਾ ਸੀ। ਉਹ ਵਰਿਆਮ ਪਰਿਵਾਰ ਦੇ ਮੈਂਬਰ ਅਤੇ ਮਿਤਰ ਸਨ।

ਉਹ ਜਿਸ ਮਿਸ਼ਨ ਵਿਚ ਲਗੇ ਸਨ ਉਸ ਵਿਚ ਹੀ ਜੀਵਨ ਲਾ ਦਿੱਤਾ। ਹੋਲੇ ਮਹੱਲੇ ਦੇ ਇਤਿਹਾਸਕ ਪੁਰਬ ਤੇ ਨਾਮਧਾਰੀਆਂ ਦੇ 'ਹਰਦੁਆਰ' ਸ੍ਰੀ ਭੈਣੀ ਸਾਹਿਬ ਵਿਚ ਉਹਨਾਂ ਦਾ ਪੰਜ ਭੂਤਕ ਸਰੀਰ ਤਤਾਂ ਵਿਚ ਸ਼ਾਮਲ ਹੋ ਗਿਆ ਅਤੇ ਇਥੇ ਹੀ ਉਹਨਾਂ ਨਮਿਤ ਪਾਠ ਦਾ ਭੋਗ ਪਿਆ। ਜੋਤੀ ਜੋਤ ਮਿਲੀ ਸੰਪੂਰਨ ਥੀਆ ਰਾਮ ਬਹੁਤ ਸਾਰੇ ਮ੍ਰਿਤਕ ਸਰੀਰਾਂ ਨਾਲ ਸ਼ਬਦ ਪੜ੍ਹ ਕੇ ਨਾਲ ਜਾਣ ਵਾਲੇ ਜਥੇਦਾਰ ਦਰਸ਼ਨ ਸਿੰਘ ਨਮਿਤ ਸ਼ਬਦ ਪੜ੍ਹੇ ਜਾ ਚੁੱਕੇ ਹਨ। ਬਹੁਤ ਸਾਰੇ ਹਸਪਤਾਲਾਂ ਨਾਲ ਸੰਪਰਕ ਸੂਤਰ ਜਥੇਦਾਰ ਦਰਸ਼ਨ ਸਿੰਘ ਹੁਣ ਇਕ ਬਹੁਤ ਵੱਡੇ ਹਸਪਤਾਲ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ" ਦੀ ਸਥਾਪਤੀ ਤੇ ਪਰਸੰਨ ਵੀ ਸਨ। ਜਾਪਦਾ ਹੈ ਉਹਨਾਂ ਦਾ ਸਾਰਾ ਮਿਸ਼ਨ ਪੂਰਾ ਹੋ ਗਿਆ ਸੀ।

"ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ"

## ਵਰਿਆਮ ਨੂੰ ਮਾਇਕ ਸਹਿਯੋਗ

ਵਰਿਆਮ ਦੀ ਚੜ੍ਹਦੀ ਕਲਾ ਵਾਸਤੇ ਇਸ ਦੇ ਪ੍ਰੇਮੀਆਂ ਵੱਲੋਂ ਆਈ ਮਾਇਆ.

| | | |
|---|---|---|
| — | ਸ. ਸੁਰਜੀਤ ਸਿੰਘ ਜੀਤ, ਰੀਸਰਚ ਸਕਾਲਰ ਲੰਡਨ- ਇੰਗਲੈਂਡ | ੫੦੦੦-੦੦ |
| — | ਸੰਤ ਮਨਜੀਤ ਸਿੰਘ ਕਲਕਤੇ ਵਾਲਿਆਂ ਨਮਿਤ ਭੋਗ ਸਮੇਂ ਰਾਹੀਂ ਸ. ਰਮਨੀਕ ਸਿੰਘ ਦਿੱਲੀ | ੧੦੦੦-੦੦ |
| — | ਸ. ਭੁਪਿੰਦਰ ਸਿੰਘ ਮਣਕੂ : ਕੈਨੇਡਾ ਵੱਲੋਂ | ੧੦੦੦-੦੦ |
| — | ਸ. ਵਾਸਦੇਵ ਸਿੰਘ ਭਮਰਾ ਵੁਲਵਰਹੈਂਪਟਨ ਇੰਗਲੈਂਡ | ੫੦੦-੦੦ |
| — | ਜਥੇਦਾਰ ਸੇਵਾ ਸਿੰਘ ਜੀ ਦਿੱਲੀ | ੫੦੦-੦੦ |
| — | ਸ. ਸੰਤ ਸਿੰਘ ਜੀ ਮਾਨਸਰੋਵਰ ਗਾਰਡਨ ਨਵੀਂ ਦਿੱਲੀ | ੫੦੦-੦੦ |
| — | ਸੂਬਾ ਸਵਿੰਦਰ ਸਿੰਘ ਜੀ ਪਿੰਡ ਮੀਰ ਮੀਰਾਂ (ਫਤਹਿਗੜ੍ਹ, ਸਾਹਿਬ) ਸੰਤ ਚਰਨ ਸਿੰਘ ਜੀ ਦੇ ਭੋਗ ਸਮੇਂ | ੨੫੦-੦੦ |
| — | ਸ. ਨਰਿੰਦਰ ਸਿੰਘ ਜੀ ਸੰਪਾਦਕ ਯੁਗ-ਮਰਿਆਦਾ (ਹਿੰਦੀ) ਮੰਡੀ ਹਿਮਾਚਲ ਵੱਲੋਂ | ੧੫੦-੦੦ |
| — | ਸ. ਪੂਰਨ ਸਿੰਘ- ਦਵਿੰਦਰ ਸਿੰਘ ਜੀ (ਹਰਨਾਮ ਸਿੰਘ ਐਂਡ ਸਨਜ਼) ਪ੍ਰੀਤ ਨਗਰ ਜਲੰਧਰ | ੧੦੦-੦੦ |
| — | ਸ. ਸਵਰਨ ਸਿੰਘ ਸੈਦੋਕੇ ਵੱਲੋਂ ਕਾਕਾ ਗੁਰਦੀਪ ਸਿੰਘ ਦੇ ਜਨਮ ਦਿਵਸ ਦੀ ਖੁਸ਼ੀ ਵਿਚ | ੫੦-੦੦ |

# ਪ੍ਰਤੀਕਿਰਿਆ

ਆਪ ਜੀ ਦਾ ਧੁਰ ਹਿਰਦੇਉਂ ਧੰਨਵਾਦ, ਜੁਗ ਜੁਗ ਜੀਓ ਆਪ ਸਾਹਿਤਕਾਰ ਤਾਂ ਹੈ ਹੀ ਓ, ਪਰਉਪਕਾਰੀ ਸੰਤਾਂ ਵਾਲਾ ਉਚਾ ਸੁੱਚਾ ਕਿਰਦਾਰ ਵਿਸ਼ਾਲ ਦਿੱਲੀ ਦੀ ਝਲਕ ਆਪ ਜੀ ਦੇ ਐਡੀਟੋਰੀਅਲ 'ਚੋਂ ਨਜ਼ਰ ਆਉਂਦੀ ਹੈ। ਮੈਂ ਸਮਝਦਾ ਹਾਂ ਇਹ ਕ੍ਰਿਪਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ। ਆਪ ਜੀ ਦਾ ਭੇਜਿਆ ਵਰਿਆਮ ਜਨਵਰੀ ੨੦੦੬ ਮਿਲਿਆ ਪੜ੍ਹ ਕੇ ਬਹੁਤ ਖੁਸ਼ੀ ਹੋਈ। ਕਰਤਾਰ ਸਿੰਘ ਨੀਲਧਾਰੀ ਜੀ ਦੇ ਬਹੁਤ ਹੀ ਮਿਹਨਤ ਅਤੇ ਖੋਜ ਕਰਕੇ ਲਿਖੇ ਲੇਖ ਅਤੇ ਟਿੱਪਣੀ ਬਹੁਤ ਸ਼ਲਾਘਾ ਯੋਗ ਹਨ। ਇਹੋ ਜਿਹੇ ਮਹਾਨ ਵਿਦਵਾਨ ਦੇ ਸਾਮਰਤਖ ਦਰਸ਼ਨ ਕਰਨ ਨੂੰ ਜੀ ਕਰਦੈ। ਐਸੇ ਮਹਾਨ ਮਨੁੱਖ ਸਦਾ ਜਿਉਂਦੇ ਰਹਿਣੇ ਚਾਹੀਦੇ ਹਨ। ਨੀਲਧਾਰੀ ਜੀ ਦਾ ਧੰਨਵਾਦ।

ਇਕ ਹੋਰ ਮਹਾਨ ਸਾਹਿਤਕਾਰ ਜਿਸ ਨੂੰ ਮੈਂ ਲੰਮੇ ਸਮੇਂ ਤੋ ਪੜ੍ਹਦਾ ਵੇਖਦਾ ਸੁਣਦਾ ਹਾਂ ਉਹ ਹਨ ਸ. ਸੁਵਰਨ ਸਿੰਘ ਜੀ ਵਿਰਕ, ਇਨ੍ਹਾਂ ਲਈ ਬਾਬੇ ਫਰੀਦ ਦੀ ਬਾਣੀ ਦੀ ਤੁਕ ਆਖਾਂ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ, 'ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ' ਕੂਕਿਆਂ ਦੀ ਵਾਰ ਦੇ ਕਰਤਾ ਸ੍ਰੀ ਹਰਸਾ ਸਿੰਘ ਜੀ ਚਾਤਰ ਬਾਰੇ ਦਿੱਤੀ ਜਾਣਕਾਰੀ ਤੇ ਉਨ੍ਹਾਂ ਦੀਆਂ ਰਚਨਾਵਾਂ ਦਾ ਵੇਰਵਾ ਕੂਕਿਆਂ ਬਾਰੇ ਲਿਖੀ ਵਾਰ ਬੀਰ ਰਸ ਸ਼ਿੰਗਾਰ ਰਸ, ਰੌਧਰ ਰਸ, ਕੁਰਨਾ ਰਸ, ਬਹੁਤ ਸੁਲਾਹਣ ਯੋਗ ਹੈ। ਸੁਵਰਨ ਸਿੰਘ ਵਿਰਕ ਜੀ ਨੇ ਇਸ ਅਣਗੌਲੇ ਸਾਹਿਤਕਾਰ ਨੂੰ ਫਿਰ ਉਜਾਗਰ ਕੀਤਾ ਹੈ। ਚਾਤਰ ਜੀ ਦੀਆਂ ਲਿਖੀਆਂ ਵਾਰਾਂ ਵਿਚ ਸਰਲਤਾ ਕਵਿਤਾ ਵਿਚ ਉਚ ਪਾਏ ਦੇ ਸ਼ਬਦ ਜੋੜ ਤੋਲ ਤੁਕਾਂਤ ਆਕ੍ਰਸ਼ਨ ਸ਼ਕਤੀ ਰਖਦੇ ਹਨ ਅਤੇ ਪੜ੍ਹਨ ਨੂੰ ਬਾਰ ਬਾਰ ਜੀਅ ਕਰਦਾ ਹੈ। ਸਾਰੀ ਦੁਨੀਆਂ ਰਾਤ ਨੂੰ ਆਪਣੇ ਬਿਸਤਰਿਆਂ ਤੇ ਨਿਘ ਨੀਂਦ ਮਾਣਦੀ ਹੈ ਪਰ ਸਾਹਿਤਕਾਰ ਕਵੀ ਲਿਖਾਰੀ ਉਸ ਵੇਲੇ ਵੀ ਕੁਝ ਸਿਰਜਦਾ ਹੁੰਦਾ ਹੈ। ਵਿਰਕ ਜੀ ਦਾ ਉਚੇਚਾ ਧੰਨਵਾਦ ਜਿਨ੍ਹਾਂ ਨੇ ਹਰਸਾ ਸਿੰਘ ਚਾਤਰ ਜੀ ਨੂੰ ਯਾਦ ਕੀਤਾ ਹੈ।

ਅੰਤ ਵਿਚ ਇਹ ਕਹਿਣਾ ਜ਼ਰੂਰੀ ਸਮਝਦਾ ਹਾਂ ਵਰਿਆਮ ਸਦਾ ਆਬਾਦ, ਆਜ਼ਾਦ ਤੇ ਸ਼ਾਦ ਰਹੇ।

*—ਸੁਰਿੰਦਰ ਸਿੰਘ ਮੁਕਤਾ ਪ੍ਰਧਾਨ*
ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ
ਪਿੰਡ ਸੰਤ ਨਗਰ ਜ਼ਿਲ੍ਹਾ ਸਿਰਸਾ
ਹਰਿਆਣਾ

ਵਰਿਆਮ ਤੇ ਫਰਵਰੀ ਦੇ ਸ਼ੁਰੂ ਵਿਚ ਪੁੱਜ ਗਿਆ ਸੀ ਤੇ ਉਸ ਨੂੰ ਚੰਗੀ ਤਰ੍ਹਾ ਮਾਣ ਵੀ ਪਹਿਲੇਰੇ ਹਫਤੇ ਵਿਚ ਹੀ ਲਿਆ ਸੀ, ਪ੍ਰੰਤੂ ਉਸ ਦੀ ਸਮੱਗਰੀ ਦੀ ਸੁਗੰਧ ਦਾ ਸੁਨੇਹਾ ਲਿਖਣ ਵਾਲੀ ਮੇਰੀ ਬਣੀ-ਬਣਾਈ ਆਦਤ ਨੂੰ ਕੁਝ ਦੇਰ ਇਸ ਲਈ ਬੇਚੈਨਤਾ ਵਿਚ ਹੀ ਵਿਚਰਦੇ ਰਹਿਣਾ ਪਿਆ ਕਿ ਇਥੇ ਸਿਡਨੀ ਵਿਚ ਸਮਾਗਮ ਤੇ ਸਾਡੀਆਂ ਪਰਿਵਾਰਕ ਪਾਰਟੀਆਂ ਨੇ ਮੈਨੂੰ ਆਪਣੇ ਵੱਲ ਬੜੀ ਬੇਸਬਰੀ ਨਾਲ ਘੜੀਸੀ ਰੱਖਿਆ। ਇਸੇ ਦੌਰਾਨ ਹੀ ਸਤਿਗੁਰਾਂ ਦੀ ਹੱਥੋਂ ਸਰਕਦੀ ਜਾਂਦੀ ਸਿਹਤ ਦਾ ਸੰਦੇਸ਼ ਪੁੱਜ ਗਿਆ, ਜਿਸ ਨੇ ਸਾਨੂੰ ਇਸ ਵੱਡੇ ਸ਼ਹਿਰ ਵਿਚ ਵਸਦੇ ਨਿੱਕੜੇ ਪਰਿਵਾਰ ਨੂੰ ਸੁੰਨਸਾਨ ਕਰ ਦਿੱਤਾ। ਸਤਿਗੁਰਾਂ ਨਮਿਤ ਨਿਤਨੇਮ ਨੇ ਸਭ ਤੋਂ ਵਧੇਰੇ ਤੇ ਡੂੰਘੇਰੀ ਅਸਥਾਨ ਲੈ ਲਈ। ਹੁਣ ਜਾ ਕੇ ਕੁਝ ਵਾਤਾਵਰਣ ਸਾਫ ਹੋਇਆ ਨਜ਼ਰ ਆਉਣ ਲੱਗਿਆ ਹੈ।

ਹਾਂ, ਅੰਕ ਦੇ ਪ੍ਰਕਾਸ਼ ਉਤਸਵ ਵਿਚ, ਨਵੇਂ ਢੰਗ ਨੇ, ਇਸ ਸਦੀਓਂ ਕਿਤੇ ਵਧੇਰੇ ਪੁਰਾਣੇ ਉਤਸਵ ਨੂੰ ਨਵਿਆ ਕੇ ਪੇਸ਼ ਕੀਤਾ। ਇੰਜ ਜਗਦੀ ਜੋਤ ਦਾ ਪ੍ਰਕਾਸ਼ ਕਾਇਮ ਰਹਿੰਦਾ ਹੈ।

ਵਿਰਕ ਜੀਆਂ ਦੇ ਜੁੱਗ-ਪੁਰਸ਼ ਵਾਲੀ ਜੰਗ ਤੇ ਓਨਾ ਚਿਰ ਖਤਮ ਹੀ ਨਹੀਂ ਹੋਣੀ, ਜਿਚਰ ਤੱਕ ਇਹ ਇੰਦਰੀਆਂ ਅਧੀਨ ਪ੍ਰਾਣੀ ਆਤਮਿਕ ਜੀਵਨ ਵਿਚ ਪ੍ਰਵੇਸ਼ ਨਹੀਂ ਕਰ ਲੈਂਦਾ।

ਕਸੇਲ ਜੀਆਂ ਦਾ ਇਹ ਪੁਰਾਣੇ ਲੇਖ ਦਾ ਹਿੱਸਾ ਦੁਵਾਰਾ ਦੇ ਤੁਸਾਂ ਬੜਾ ਹੀ ਉਪਕਾਰ ਕੀਤਾ ਹੈ। ਹਾਂ ਤਾਂ ਅਸੀਂ ਸਭ ਉਸੇ ਅਕਾਲ ਪੁਰਖ ਦਾ ਹੀ ਰੂਪ, ਪ੍ਰੰਤੂ ਇਨ੍ਹਾਂ ਈਸਾ, ਮੁਹੰਮਦ, ਨਾਨਕ ਨੇ ਸਿੱਧ ਕੀਤਾ ਹੈ ਤੇ ਰਾਮ ਸਿੰਘ ਭੀ ਉਨ੍ਹਾਂ 'ਚੋਂ ਇਕ ਹੈ। ਨੀਲਧਾਰੀ ਜੀ ਦੇ ਲੇਖ ਤੋਂ ਕਈ ਨਵੇਂ, ਛੁਪੇ, ਗੁੱਝੇ; ਪਰ ਬੜੇ ਮਹੱਤਵਪੂਰਨ ਭੇਦ ਪ੍ਰਾਪਤ ਹੋਏ ਹਨ।...

ਸਾਧੂ ਸਿੰਘ ਕਿਸਾਨ, ਤਰਸੇਮ ਸਿੰਘ ਨਾਮਧਾਰੀ ਸਭ ਦੀ ਯਾਦ ਤਾਜ਼ਾ ਹੋ ਜਾਂਦੀ ਹੈ ਪੜ੍ਹਕੇ।

ਰਾਜਬੀਰ ਸਿੰਘ ਗਿੱਲ ਦੋ ਕੁ ਸਾਲ ਹੋਇਆ ਦੇਖਿਆ ਸੀ, ਹੁਣ ਤੇ ਵਧੀਆ ਪਹਿਲਵਾਨ ਲੱਗ ਰਿਹਾ ਹੈ। ਇਸ ਦਾ ਭਵਿੱਖ ਇਸ ਤੋਂ ਵੱਡੀਆਂ ਜਿੱਤਾਂ ਦੀ ਉਡੀਕ ਵਿਚ ਹੈ। ਗੁਰਦੀਪ ਸਿੰਘ ਜੀਆਂ ਲਈ—ਜੇ ਤੁਸੀਂ ਤਸਵੀਰ ਵਿਚ ਵੀ ਓਵੇਂ ਹੋਵੋ ਜਿਵੇਂ ਭੈਣੀ ਸਾਹਿਬ ਮੇਲੇ ਤੇ, ਤਾਂ ਹੋਰ ਵੀ ਰੰਗ ਹੋਵੇ।"-ਕਹੁ ਨਾਨਕ ਜਿਨ ਮਨ ਨਿਰਮਲ ਸਦਾ ਰਹੇ ਗੁਰ ਨਾਲੇ॥

ਵਰਿਆਮ ਬਾਬਤ ਸੋਚ ਰਿਹਾ ਸਾਂ, ਵਰਿਆਮ ਦੇ ਦਰ ਵਾਲੀ ਸੂਚੀ ਵਿਚ ਤੁਸੀਂ ਜ਼ਰਾ ਸੁਲਝਾ ਕੇ ਲਿਖੋ ਕਿ ਇਹ ੨੫ ਪੌਂਡ ਕਿੰਨੇ ਸਮੇਂ ਲਈ ਹੈ ? ਹਿਸਾਬ ਵਿਚ ਸਾਫ਼ ਰਹਿਣਾ ਮੇਰਾ ਸੁਭਾਓ ਹੈ। ਬਰੈਕਟ ਵਿਚ, ਅਗਲੇ ਇਸ ਇਸ਼ੂ ਵਿਚ ਜ਼ਰੂਰ ਇਸ਼ਾਇਤ ਕਰਵਾ ਦੇਣਾ।

*—ਦਲਬੀਰ ਸਿੰਘ 'ਤਰਸ'*
ਸਿਡਨੀ (ਆਸਟ੍ਰੇਲੀਆ)

ਮਾਰਚ ਦਾ ਵਰਿਆਮ ਪੁੱਜਿਆ। ਐਸ. ਐਸ. ਅਮੋਲ ਦੇ ਇਸ ਲੇਖ ਵਿਚ ਕਿੰਨੀਆਂ ਪੁਰਾਣੀਆਂ ਯਾਦਾਂ ਸਾਂਭੀਆਂ ਹੋਈਆਂ ਹਨ ਜਿਨ੍ਹਾਂ ਨੂੰ ਇਸ ਮਹਾਨ ਲੇਖਕ ਨੇ ਬੜੀ ਹੀ ਸਰਲਤਾ ਨਾਲ ਪਾਠਕਾਂ ਅੰਦਰ ਵਾੜ ਦਿੱਤਾ ਹੈ। ਲਿਖਾਰੀ ਦੀ ਮਹਾਨਤਾ ਹੀ ਇਸ ਵਿਚ ਹੈ ਕਿ ਜੋ ਉਹ ਆਖ ਰਿਹਾ ਹੈ ਪਾਠਕ ਕਿੰਨੀ ਆਸਾਨੀ ਨਾਲ ਗ੍ਰਹਿਣ ਕਰੀ ਜਾ ਰਹੇ ਹਨ। ਕਈਆਂ ਨੂੰ ਤੇ ਇਕ ਤੋਂ ਵਾਧੂ ਵਾਰੀ ਪੜ੍ਹਿਆ ਭੀ ਮਨ ਦੀ ਤਖ਼ਤੀ ਤੇ ਨਹੀਂ ਉਕਰਿਆ ਜਾ ਸਕਦਾ।

ਅੱਜ ਭੀ ਦੋ ਭੈਣੀ ਸਾਹਿਬ ਮੇਰੀਆਂ ਅੱਖਾਂ ਅੱਗੇ ਫਿਰ ਰਹੇ ਹਨ। ਪੁਰਾਣੇ ਭੈਣੀ ਸਾਹਿਬ ਵਿਚ ਦੋ ਮਾਤਾਵਾਂ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਮਾਤਾ ਜੀਵਨ ਕੌਰ ਮੁਠੱਡਿਆਂ ਦੀ ਮੇਲਿਓਂ ਪਰਤਦੀ ਸੰਗਤ ਨੂੰ ਕੜਾਹ ਪ੍ਰਸ਼ਾਦਿ ਦੇ ਭਰੇ ਗੜਵਿਆਂ ਨਾਲ ਵਿਦਾ ਕੀਤਾ ਕਰਦੇ ਸਨ। ਕਿਤੇ ਮੇਰੇ ਵਰਗੇ ਛੋਟੇ-ਛੋਟੇ ਬੱਚੇ, ਹੀਰਾਂ ਜਾਂ ਸਾਨੇਵਾਲ ਤੁਰ ਕੇ ਜਾਂਦੇ ਭੁੱਖੇ ਦੁਖੀ ਨਾ ਹੋ ਜਾਣ। ਸਾਨ੍ਹੇਵਾਲ ਸਟੇਸ਼ਨ ਤੋਂ ਹੀਰਾਂ ਤੱਕ ਟਾਂਗੇ ਆਇਆ ਕਰਦੇ ਸਨ। ਹੀਰਾਂ ਤੋਂ ਭੈਣੀ ਸਾਹਿਬ ਤੱਕ ਦਾ ਰੇਤਲਾ ਡੰਡੀ ਰਸਤਾ ਉਸ ਵਕਤ ਮੇਲੇ ਨੂੰ ਆ ਰਹੀ ਚਿੱਟੀ ਦਟੱਰ ਸੰਗਤ ਨਾਲ ਰੰਗਿਆ ਹੁੰਦਾ ਸੀ। ਕਿਤੇ ਕਿਤੇ ਕੋਈ ਮਾਈ ਜਾਂ ਬਜ਼ੁਰਗ ਰੰਗੀਲੀ ਲੈਅ ਵਿਚ ਕੋਈ ਧਾਰਨਾ ਉਚਾਰਦਾ ਤੇ ਸਾਰੀ ਸੰਗਤ ਉਸ ਦੇ ਸਾਥ ਵਿਚ ਦੀਵਾਨੀ ਹੋ ਗੇਣ ਲੱਗ ਪੈਂਦੀ। ਉਨ੍ਹਾਂ ਰੇਤਾਂ ਦੀ ਮਿੱਠੀ ਮਿਠਾਸ ਉਤੇ ਚਲਦਿਆਂ ਪਤਾ ਭੀ ਨਾ ਲਗਦਾ ਜਦੋਂ ਭੈਣੀ ਸਾਹਿਬ ਪੁੱਜ ਜਾਂਦੇ।

ਅੱਜ ਦੀ ਗੁਰਗੱਦੀ ਸਮੇਤ ਸਜੀ ਸਟੇਜ ਦਾ ਟਾਕਰਾ ਜਦੋਂ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀਆਂ ਦੇ ਦੀਵਾਨਾਂ ਵਿਚ ਸਜਿਆ ਨਾਲ ਜਿਥੇ ਦੋਵੇਂ ਸਾਹਿਬਜ਼ਾਦੇ ਸੰਗੀਤ ਸਾਜ਼ਾਂ ਤੇ ਹੋਣ, ਕਰਦਾਂ ਤਾਂ ਮੈਨੂੰ ਅੱਜ ਦਾ ਮਾਡਰਨ ਮਾਇਆਵੀ ਜੁਗ ਬੜਾ ਹੀਣਾ ਜਿਹਾ ਲੱਗਣ ਲੱਗ ਪੈਂਦਾ ਹੈ। ਖ਼ੈਰ ਗਿਆ ਸਮਾਂ ਤੇ ਪਰਤਣਾ ਨਹੀਂ, ਪਰ ਇਹ ਯਾਦਾਂ ਦਾ ਸੰਭਾਲਿਆ ਖਜ਼ਾਨਾ ਕਈ ਵਰ ਕ੍ਰਿਸ਼ਮੇ ਕਰ ਵਖਾਉਂਦਾ ਹੈ।

ਮਹਿਮਾ ਸਿੰਘ ਦੀ ਲਟ ਲਟ ਬਲਦੀ ਜੋਤੀ ਮਨੋ ਵਿਗਿਆਨ ਨਾਲ ਭਰਪੂਰ ਹੈ ਤੇ ਉਨ੍ਹਾਂ ਸੰਸਾਰ ਪ੍ਰਸਿੱਧ ਲੇਖਕਾਂ ਦੀਆਂ ਮਸ਼ਾਲਾਂ ਭੀ ਦਿੱਤੀਆਂ ਹਨ ਪਰ ਅਸਲੀ ਜੋਤ ਜੋ ਮਨੁੱਖ ਨੂੰ ਆਤਮਿਕ ਜੀਵਨ ਪ੍ਰਦਾਨ ਕਰਦੀ ਹੈ ਉਸ ਨੂੰ ਗੌਲਿਆ ਨਹੀਂ।

"ਧਰਤੀ ਨਾਦ" ਵਿਚ ਧਰਤੀ ਨੂੰ ਠੀਕ ਬੀਜ ਦੀ ਲੋੜ ਹੈ ਜਿਸ ਦਾ ਅੱਜ ਕੱਲ੍ਹ ਦਾ ਕਿਰਸਾਨ ਨਾਮ ਤੱਕ ਭੀ ਲੈਣਾ ਵਕਤ ਬਰਬਾਦ ਕਰਨਾ ਸਮਝਦਾ ਹੈ। ਇਸ ਬੀਜ ਬਾਝੋਂ ਸਖਣੀ ਧਰਤੀ ਦੀ ਕੋਖ ਕੁਰਲਾ ਰਹੀ ਹੈ। ਕਵਿਤਾ ਦੀ ਵਿਆਖਿਆ ਵਿਰਕ ਜੀਆਂ ਕਮਾਲ ਦੀ ਕੀਤੀ ਹੈ।

ਅਜਿਹੀ ਗ਼ਜ਼ਲ ਕਰਤਾਰ ਸਿੰਘ ਕਾਲੜਾ ਦੇ ਅੰਦਰੋਂ ਹੀ ਆ ਸਕਦੀ ਹੈ ਜੋ ਸਦਾ ਵਾਹਿਗੁਰੂ ਦੇ ਚਾਨਣ ਵਿਚ ਵਿਚਰਨ ਦਾ ਆਦੀ ਹੈ।

ਦੌਲਤ ਸਿੰਘ ਦੀ ਛਪੀ ਕਿਤਾਬ ਕਵਿਤਾ ਅੱਜ ਦੇ ਸਾਹਿਤਕ ਮੰਡਲ ਲਈ ਚੰਗਾ ਤਿਖੇਰਾ ਵਿਅੰਗ ਹੈ।

ਪ੍ਰਤੀਕਿਰਿਆ ਵਿਚੋਂ-ਚੰਗਾ ਹੋਵੇ ਜੇ ਨੀਲਧਾਰੀ ਜੀ ਬ੍ਰੈਕਟ ਵਿਚ ਦੇ ਦਿਆ ਕਰਨ ਕਿ ਇਹ (੧੯੬੭ ਅਕਤੂਬਰ ਦੇ ਪਾਦਰੀਆਂ ਦਾ ਸਤਿਗੁਰੂ ਰਾਮ ਸਿੰਘ ਤੋਂ ਪੁੱਛਣਾ ਦੁਨੀਆਂ ਦਾ ਕਿਹੜਾ ਧਰਮ ਸ੍ਰੇਸ਼ਟ ਹੈ') ਗੋਸ਼ਟੀ ਉਨ੍ਹਾਂ ਕਿਥੋਂ ਪ੍ਰਾਪਤ ਕੀਤੀ।

ਸਭ ਕੁਝ ਪੜ੍ਹ ਵਾਚਣ ਤੋਂ ਬਾਅਦ ਖ਼ੁਸ਼ੀ ਤੇ ਇਹ ਜਾਣਕੇ ਹੋਈ ਕਿ ਵਿਰਕ ਜੀਅ ਨੀਲਧਾਰੀ ਨਾਲ ਹੱਥ ਮਿਲਾ ਲਿਆ ਹੈ।

ਇਸ ਸ਼ਹੀਦ ਭਗਤ ਸਿੰਘ ਅੰਕ ਨੂੰ 'ਮਹਾਂਰਥੀ,੧੯੨੮ ਵਿਚ ਛਪੀ ਕੂਕਾ ਲਹਿਰ ਨੇ ਮਹਾਨ ਬਣਾ ਦਿੱਤਾ ਹੈ।

*ਦਲਬੀਰ ਸਿੰਘ ਤਰਸ*
*ਸਿਡਨੀ ਅਸਟ੍ਰੇਲੀਆ*

ਪਰਚੇ ਵਰਿਆਮ ਵਿਚ ਨੀਲਧਾਰੀ ਨੂੰ ਛਾਪਣ ਲਈ ਹਾਰਦਿਕ ਧੰਨਵਾਦੀ ਹਾਂ। ਨਾਮਧਾਰੀ ਗੁਰੂਕੁਲ ਦੇ ਇਸ ਪਰਚੇ ਵਿਚ ਸੱਚ, ਸਾਦਗੀ, ਸ਼ਾਲੀਨਤਾ ਭਰੀ ਮਾਨਵੀ ਸੋਚ ਦੇ ਜੋ ਦਰਸ਼ਨ ਹੁੰਦੇ ਹਨ ਉਹ ਨਾਮਧਾਰੀ ਪੰਥਕ ਪਹਿਚਾਨ ਦੇ ਆਦਰਸ਼ਾਂ ਦੇ ਅਨੁਰੂਪ ਹੀ ਹਨ। ਆਪ ਦੇ ਪਰਚੇ ਦੇ ਸਬਾਈ ਕਹੇ ਜਾ ਸਕਦੇ ਲੇਖਕ ਸ. ਸਾਧੂ ਸਿੰਘ ਕਿਸਾਨ ਦੇ ਜਸਜੀਵਨ ਦੇ ਚੌਥੇ ਭਾਗ ਦੇ ਪ੍ਰਾਕਥਨ ਵਿਚ ਛਪੇ ਸ਼ਬਦ ਯਾਦ ਆ ਰਹੇ ਹਨ- "ਬਾਪੂ ਜੀ (ਸੰਤ ਤਰਨ ਸਿੰਘ ਵਹਿਮੀ) ਕਹਿੰਦੇ ਸਨ ਸਿੱਖ ਕਦੀ ਲੇਖਕ ਨਾਂ ਬਣੇ, ਨਾਮਧਾਰੀ ਤੇ ਉੱਕਾ ਹੀ ਨਾ ਬਣੇ। ਜੇ ਬਣੇ ਤਾਂ ਕਿਤਾਬ ਨਾ ਛਪਵਾਏ ਆਦਿਕ' ਉਦਗਾਰ, ਹਕੀਕਤ ਨਾਲ ਜੁੜੀਆਂ ਤ੍ਰਾਸਦੀਆਂ ਦੀ ਗੁੱਝੀ ਪੀੜ, ਉਜਾਗਰ ਕਰਦੇ ਹਨ। ਤੁਸੀਂ ਤਾਂ ਪਰਚਾ ਕਢ ਕੇ ਅਖਬਾਰ-ਰਸਾਲਿਆਂ ਦੇ ਪੰਜਾਬ ਕੇਂਦਰ, ਜਲੰਧਰ ਵਿਚ ਆਪਣੀ ਆਦਰਸ਼ ਪਹਿਚਾਨ ਦੀ ਛਾਪ ਇਸ ਦੇ ਨਾਮ ਦੇ ਅਰਥ ਸੂਰਮਤਾਈ ਦੀ ਪਹਿਚਾਨ ਪਰਚੇ ਦੇ ਨਾਮ ਅਤੇ ਆਪ ਦੇ ਆਪਣ ਉਪਨਾਮ ਵਰਿਆਮ ਲਈ ਸਾਰਥਕ ਪ੍ਰਮਾਣਿਤ ਕਰ

ਕੇ ਪੱਤਰਕਾਰਿਤਾ ਵਿਚ ਸੱਚੋਆ ਲੀਹਾ ਜਰੂਰ ਪਾਈਆਂ ਹਨ।

ਉਡੀਕ ਸੀ ਆਪ ਦੀ ਸਵੈ ਜੀਵਨੀ- ਖਿੱਲਰੇ ਪੱਤਰੇ-ਸਾਭਣ ਲਈ ਤੇ ਪੜ੍ਹ ਕੇ ਪੜਚੋਲਣ ਲਈ ਮਿਲ ਜਾਏਗੀ, ਪਰ ਉਡੀਕ ਉਡੀਕ ਹੀ ਰਹੀ। ਹੁਣ ਸੰਗ ਲਾਹ ਕੇ ਮੰਗ ਕਰਦਾ ਹਾਂ ਕਿ ਇਹ ਪੁਸਤਕ ਪ੍ਰਸਾਦ ਭੇਜ ਹੀ ਦਿਓ। ਅਗਾਊਂ ਧੰਨਵਾਦ (ਇਨਫਿਨੀਟੀ) ਪੁਨ ੧. ਭਾਸ਼ਾ ਵਿਭਾਗ ਦੇ ਪਰਚੇ ਜਨ ਸਾਹਿਤ ਦੀ ੧੯੬੩ ਵਿਚ ਇਕ ਰਵਾਇਤ ਦੇਖੀ ਸੀ ਕਿ ਉਹ ਛਪੇ ਹੋਏ ਲੇਖ ਦੀ ਦਸ ਕਾਪੀਆਂ (ਕਾਗਜ਼ ਦੇ ਇਕ ਪਾਸੇ ਛਪੀਆਂ) ਲੇਖਕ ਨੂੰ ਪਰਚੇ ਨਾਲ ਭੇਜ ਕੇ ਸਜਨਾਂ-ਮਿੱਤਰਾਂ ਨੂੰ ਦੇਣ ਲਈ ਉਤਸ਼ਾਹਿਤ ਕਰਦੇ ਸਨ। ਆਪ ਜੇਕਰ ਪਰਚੇ ਦੇ ਦੋ ਪ੍ਰਿੰਟ ਕਾਗਜ਼ ਦੇ ਇਕ ਪਾਸੇ ਤੇ ਛਪਵਾ ਲਵੋ ਤਾਂ-ਕਹਾਣੀ, ਕਵਿਤਾ, ਲੇਖ, ਆਲੋਚਨਾ ਤਾਂ ਪ੍ਰਤਿਕਿਰਿਆਤਮਕ ਲੇਖਾਂ ਦੇ ਛਪੇ ਪੰਨੇ ਲਿਖਣ ਵਾਲਿਆਂ ਨੂੰ ਉਨ੍ਹਾਂ ਦੀ ਫਾਈਲ ਲਈ ਪਰਚੇ ਨਾਲ ਭੇਜ ਸਕਦੇ ਹੋ। ਇਸ ਤਰ੍ਹਾਂ ਲਿਖਤ ਨੂੰ ਫਾਈਲ ਕਰਨ ਲਈ ਪਰਚੇ ਦਾ ਖੰਡਨ ਨਹੀਂ ਕਰਨਾ ਪਵੇਗਾ: ੨. ਛਪੇ ਲੇਖ, ਜੇਕਰ ਆਪ ਦੇ ਕੰਮਪਿਊਟਰ ਵਿਚ, ਸੁਰਖਿਅਤ ਹੋਣ ਤਾਂ ਆਪ ਫਲੌਪੀ ਦੇ ਕੇ ਉਨ੍ਹਾ ਦਾ ਉਤਾਰਾ ਮਿਲਣਾ ਸੰਭਵ ਹੋਵੇ ਤਾਂ ਸੂਚਿਤ ਕਰਨਾ ਜੀ ਤਾਂ ਜੁ ਪੁਸਤਕ ਛਪਾਈ ਲਈ ਸੁਵਿਧਾ ਬਣੀ ਰਹੇ। ਅਣਛਪੇ-ਅਣਚਾਹੇ ਲੇਖ ਵੀ ਪਰਚਿਆਂ ਵਿਚ ਪਾ ਕੇ ਭੇਜ ਸਕੋ ਤਾਂ ਭਲਾ।

ਪੁਨ:

੧. ਸ. ਦਲਬੀਰ ਸਿੰਘ ਤਰਸ (ਸਿਡਨੀ, ਆਸਟ੍ਰੇਲੀਆ) ਦੀ ਪੁਸਤਕ 'ਕੂਕਾ ਲਹਿਰ' ਦੀ ਪੜਚੋਲ ਪ੍ਰਤੀ ਪ੍ਰਤਿਕਿਰਿਆ—"ਨੀਲਧਾਰੀ ਦੀ ਪੁਸਤਕ ਚਰਚਾ ਨੂੰ ਚੰਗੀ ਤਰ੍ਹਾਂ ਪੜ੍ਹਿਆ ਇਨ੍ਹਾਂ ਦੀ ਚੀਰ ਫਾੜ ਤੇ ਧੰਨ ਦੀ ਹੈ ਪ੍ਰੰਤੂ ਪਰਫੈਕਟ ਤੇ ਗੁਰੂ ਕਰਤਾਰ ਹੀ ਹੋ ਸਕਦਾ ਹੈ। ਤੇ ਡਾ. ਮਿਨਹਾਸ ਮੁਤਾਬਕ ਦਲੀਪ ਸਿੰਘ ਤੇ ਇਕ ਪਾਠਕ ਹੈ।" ਵਿਚਾਰਾਂ ਦੇ ਸਾਗਰ ਨੂੰ ਚਮਚੇ ਵਿਚ ਚਖਾਣ ਸਾਮਾਨ ਸ਼ਲਾਘਾਯੋਗ ਟਿੱਪਣੀ ਹੈ।

੨. ਫਰਵਰੀ ਅਖੀਰ ਵਿਚ ਸ. ਹਰਿਬੰਅੰਤ ਸਿੰਘ (ਪਤੀ ਸਰਦਾਰਨੀ-ਗੁਰਮੰਜ ਕੌਰ ਪ੍ਰੀਤ (੨੪੬੧ ਸੈ. ੭੧ ਮੁਹਾਲੀ) ਦਾ ਉਤਸ਼ਾਹ ਵਰਧਕ ਫੋਨ ਆਇਆ। ਉਨ੍ਹਾਂ ਨੇ ਹੰਸਾਵਤਾਰ-ਤ੍ਰਿਕਾਲਦਰਸ਼ੀ ਦੀ ਦੋ ਕਾਲ ਗਾਥਾ" ਲਿਖਤ ਬਾਰੇ ਆਪਣੀ ਹਾਰਦਿਕ ਪਸੰਦਗੀ ਪ੍ਰਗਟ ਕਰ ਕੇ ਨਿੱਜੀ ਤੌਰ 'ਤੇ ਮੇਲ ਮਿਲਾਪ ਦੀ ਇੱਛਾ ਪ੍ਰਗਟ ਕਰ ਕੇ 'ਕ੍ਰਿਤਾਰਥ' ਕੀਤਾ ਸੀ।

੩. ਐਸ. ਐਸ. ਅਮੋਲ ਜੀ ਦੇ ਸੰਨ ੧੯੩੯ ਦੇ ਬਸੰਤ ਅੰਕ ਦੇ ਲੇਖ ਦਾ ਪੁਨਰ ਪ੍ਰਕਾਸ਼ਨ ਦੇ ਪਹਿਲੇ ਪੈਰਿਆਂ ਦੇ ਇਹ ਅੰਸ਼ ਦਿਲ ਨੂੰ ਡੂੰਘਾਈਆਂ ਤਕ ਛੂਹ ਕੇ ਅਜੀਬ ਖੇੜਾ ਦਿੰਦਾ ਹੈ।"

੧. "ਚੰਗਾ ਤੈਨੂੰ ਵਕੀਲ ਬਣਾਇਆ-ਕਚਹਿਰੀ ਦਾ ਵਕੀਲ ਤਾਂ ਨਹੀ ਬਣਾਇਆ, .... ਦਲੀਲਾ ਦੇਣ ਦੀ ਆਦਤ ਪਾ ਕੇ ਦਿਲਾਂ ਦਾ ਵਕੀਲ ਜ਼ਰੂਰ ਬਣਾ ਛਡਿਆ। ੨. ਕੇਸ ਮੰਗੇ ਤਾਂ ਮੈਨੂੰ ਵਾਲ ਹੀ ਮਣਾ ਮੂੰਹੀ ਦੇ ਛਡੇ। ੩. ਪਕੇ ਰੰਗ ਦੀ ਮੰਗ ਕੀਤੀ ਤਾਂ ਮੈਨੂੰ ਕਾਲਾ ਰੰਗ ਮਿਲ ਗਿਆ। ੪. ਕੁਝ ਸਾਧੂ ਸੰਗ ਹੀ ਦੇ ਦਿਓ ਦੇ ਏਵਜ਼ ਵਿਚ ਸਾਧੂਆਂ ਕੋਲੋਂ ਬਹੁਤ ਸੰਗਨਾ ਮਿਲਿਆ। ੫. ਪ੍ਰੀਤ ਹੀ ਚਾ ਦਿਓ ਨਾ-ਅਧੀਰਲੀ ਨਾ ਨੂੰ ਮੰਨ ਲਿਆ। ਇਸ ਤਰ੍ਹਾਂ ਰਬ ਨੇ ਮੈਨੂੰ ਹਸਦਿਆਂ ਹਸਦਿਆਂ ਦੋਸਤ ਬਣ ਕੇ ਤੋਰਿਆ ਸੀ।" ਇਸ ਤਰ੍ਹਾਂ ਅਮੋਲ ਜੀ ਨੇ ਆਪਣੇ ਸੁਭਾਵ ਦੀ ਉਹ ਝਾਤ ਪੁਆਈ ਹੈ ਜੋ ਅੱਜਕੱਲ੍ਹ ਦੇ ਅਕਾਦਮਿਕ ਸਰਨਾਵਿਆਂ ਵਿਚ ਦਿਨ ਦਾ ਦੀਵਾ ਲੈ ਕੇ ਵੀ ਨਹੀਂ ਲਭਦੀ। ਅਜਿਹੀ ਸਰਲ, ਸਾਦਾ ਤੇ ਸਪੱਸ਼ਟ ਲਿਖਤ ਉਤੇ ਦਿਲ ਕੁਰਬਾਨ ਹੋ ਗਿਆ ਅਤੇ ਦਿਲ ਵਿਚ ਇਕ ਟੀਸ ਉਠੀ ਕਿ ਮੈਨੂੰ ਇਹੋ ਜਿਹਾ ਉਸਤਾਦ ਕਲਮਕਾਰ ਕਲਮਕਾਰੀ ਦੇ ਕਾਲਜੀ ਸਮੇਂ ਵਿਚ ਕਿਉਂ ਨਾ ਮਿਲਿਆ। ਮੰਡੀ ਹਿਮਾਚਲ ਕਾਲੇਜ ਵਿਚ ਪੰਜਾਬੀ ਆਪਸ਼ਨਲ ਵਿਸ਼ੇ ਲਈ ਪਹਿਲਾਂ ਪ੍ਰੋ. ਅਮਰਜੀਤ ਸਿੰਘ ਪੜ੍ਹਾਂਦਾ ਸੀ ਅਤੇ ਅਮੋਲ ਜੀ ਦੀ ਸੰਪਾਦਿਤ ਕਹਾਣੀਆਂ ਦੀ ਇਕ ਪੁਸਤਕ (ਸ਼ਾਇਦ ਰੰਗ ਬਰੰਗੀਆਂ) ਲੱਗੀ ਹੋਈ ਸੀ। ਮਗਰੋਂ ਪ੍ਰੋ. ਮੋਹਨ ਸਿੰਘ ਮੋਹਨ ਬੀ. ਏ. (੧੯੬੧-੬੨) ਵਿਚ ਪੰਜਾਬੀ ਆਪਸ਼ਨਲ ਪੜ੍ਹਾਂਦਾ ਸੀ ਤੇ ਉਹ ਗਾਈਡਾਂ ਲਿਖ ਕੇ ਉਪਰੀ ਆਮਦਨੀ ਬਣਾ ਲੈਂਦਾ ਸੀ। ਪ੍ਰੋ. ਮੋਹਨ ਸਿੰਘ ਨੂੰ ਡਾਕਟਰੇਟ ਲਈ ਪ੍ਰੋ. ਐਸ. ਐਸ. ਅਮੋਲ ਦੀ ਸੁਪਰਵਿਜ਼ਨ ਮਿਲੀ ਹੋਈ ਸੀ। ਮੈਂ ਨਹੀਂ ਜਾਣਦਾ ਇਹ ਦੋਵੇਂ ਪ੍ਰੋਫੈਸਰ ਕੁਝ ਮੌਲਿਕ ਲਿਖਦੇ ਸਨ ਜਾਂ ਨਹੀਂ, ਉਤਸ਼ਾਹਿਤ ਜ਼ਰੂਰ ਕਰਦੇ ਸਨ।

*ਕਰਤਾਰ ਸਿੰਘ ਨੀਲਧਾਰੀ*
—ਚੰਡੀਗੜ੍ਹ

ਤੁਹਾਡੇ ਕਰ ਕਲਮਾ ਨਾਲ ਲਿਖਿਆਂ ਵਰਿਆਮ ਹਰ ਮਹੀਨੇ ਮਿਲਨ ਨਾਲ ਹੀ ਤੁਹਾਡੀ ਯਾਦ ਵੀ ਆ ਜਾਂਦੀ ਹੈ, ਖਾਸ ਕਰਕੇ ਪਹਿਲੇ ਸਫੇ ਦੀ ਤਸਵੀਰ "ਮੂਰਤ ਬਨਾਉਨ ਵਾਲਿਆਂ ਹੱਥ ਤੇਰੇ ਚੁੰਮ ਲਵਾ"

ਇਹ ਤਸਵੀਰ ਨਹੀਂ ਦਿਲ ਦੀ ਖੁਰਾਕ ਹੈ
ਇਹ ਤਸਵੀਰ ਨਹੀਂ ਰੂਹ ਦੀ ਖੁਰਾਕ ਹੈ
ਇਸ ਤਸਵੀਰ ਵਿਚ ਕਲਮ ਰੰਗ ਬੋਲਦੀ ਹੈ—
ਇਸ ਤਸਵੀਰ ਵਿਚ ਰੂਹ ਹਰਦਮ ਬੋਲਦੀ ਹੈ

ਅਛੇ ਲੇਖ ਲਿਖਾਰੀਆ ਦੇ ਪੜ੍ਹਨ ਨੂੰ ਮਿਲਦੇ ਹਨ, ਸਤਿਗੁਰੂ ਜਗਜੀਤ ਸਿੰਘ ਜੀ ਕ੍ਰਿਪਾ ਕਰਨ ਮੇਹਿਰ ਦੀ ਨਦਰ ਰਖਨ ਸਾਡੇ ਸਾਰਿਆਂ ਤੇ ਆਪ ਜੀ ਇਸੇ ਤਰ੍ਹਾਂ ਸਮਾਜ ਦੀ ਸੇਵਾ ਕਰਦੇ ਰਹੋ ਜੀ।

*—ਰਮਨੀਕ ਸਿੰਘ, ਦਿੱਲੀ।*

# ਹੋਲਾ-ਮਹੱਲਾ ਸ੍ਰੀ ਭੈਣੀ ਸਾਹਿਬ

















ਉਪਰ - ਸਮਾਪਤੀ ਦੀ ਅਰਦਾਸ
ਥੱਲੇ - ਸੰਗਤਾਂ ਦੇ ਵੱਖ-ਵੱਖ ਦ੍ਰਿਸ਼



Registered No. PB 0016 (2006-2008) MONTHLY WARIAM Ladowali Road, Jalandhar-144 001
Regd. RNI No. 26453/75 April -2006



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ
ਫੋਨ : 2222543, ਨਿਵਾਸ : -181-2456289